# ਅਜਮੇਰ ਸਿੱਧੂ ਦਾ ਕਥਾ-ਜਗਤ :
# ਇੱਕ ਸੰਵਾਦ

**(ਨਚੀਕੇਤਾ ਦੀ ਮੌਤ, ਖੂਹ ਗਿੜਦਾ ਹੈ ਅਤੇ**
**ਖੁਸ਼ਕ ਅੱਖ ਦਾ ਖ਼ਾਬ ਦੇ ਸੰਦਰਭ 'ਚ)**

**ਡਾ. ਜਸਵੀਰ ਕੌਰ**

# ਅਜਮੇਰ ਸਿੱਧੂ ਦਾ ਕਥਾ-ਜਗਤ : ਇੱਕ ਸੰਵਾਦ

**ਡਾ. ਜਸਵੀਰ ਕੌਰ**
#5112, ਨੇੜੇ ਸ਼ੇਰ ਸਿੰਘ ਚੌਂਕ,
ਅਬੋਹਰ ਰੋਡ, ਮੁਕਤਸਰ-152026
E-mail : kaurjasvir451@gmail.com

**AJMER SIDHU DA KATHA-JAGAT : IKK SANWAAD**

#5112, Near Sher Singh Chowk,
Abohar Road, Muktsar-152026
E-mail : kaurjasvir451@gmail.com



ਪਹਿਲਾ ਸੰਸਕਰਣ - 2018

**ਪ੍ਰਕਾਸ਼ਕ**
**ਤਾਲਿਫ਼ ਪ੍ਰਕਾਸ਼ਨ**
ਪਿਆਰਾ ਕਲੋਨੀ, ਬਰਨਾਲਾ
99884-40812
taalifparkashan@gmail.com

ISBN : 978-93-87931-04-6

ਛਾਪਕ : ਸ਼ਿਵ ਸ਼ਕਤੀ ਪ੍ਰਿੰਟਰਜ਼, ਨਵੀਂ ਦਿੱਲੀ।

**ਕੀਮਤ : 150/-**



*ਪੰਜਾਬ ਯੂਨੀਵਰਸਿਟੀ*
*ਰਿਜ਼ਨਲ ਸੈਂਟਰ, ਮੁਕਤਸਰ*
*ਦੇ ਨਾਂ...*

## ਤਤਕਰਾ



## ਲੇਖਿਕਾ ਦੀਆਂ ਹੋਰ ਰਚਨਾਵਾਂ

- ਦ ਸੈਕੰਡ ਸੈਕਸ (ਸਿਮੋਨ ਦ ਬੋਅਵਾਰ) ਅਨੁਵਾਦ, 2014
- ਏ ਰੂਮ ਔਫ਼ ਵਨਜ਼ ਅਉਨ (ਵਰਜ਼ੀਨੀਆ ਵੂਲਫ਼) ਅਨੁਵਾਦ, 2016
- ਨਾਰੀਵਾਦੀ ਸੰਦਰਭ : ਪੰਜਾਬੀ ਤੇ ਪਰਵਾਸੀ ਨਾਵਲ (ਅਲੋਚਨਾ), 2016
- ਔਰਤ ਦਾ ਕੋਈ ਦੇਸ਼ ਨਹੀਂ (ਤਸਲੀਮਾ ਨਸਰੀਨ), ਅਨੁਵਾਦ, 2018

# ਅਜਮੇਰ ਸਿੱਧੂ : ਜੀਵਨ ਤੇ ਰਚਨਾ

ਪੰਜਾਬੀ ਸਾਹਿਤ ਦੇ ਰਚਨਾਤਮਕ ਖੇਤਰ ਵਿੱਚ ਥੋੜ੍ਹੇ ਅਰਸੇ ਦੌਰਾਨ ਆਪਣੀ ਚੰਗੀ ਪੈਠ ਬਣਾ ਲੈਣ ਵਾਲੇ ਸਾਹਿਤਕਾਰਾਂ ਵਿੱਚ ਅਜਮੇਰ ਸਿੱਧੂ ਦਾ ਨਾਂ ਬਿਨਾ ਸ਼ੱਕ ਸ਼ੁਮਾਰ ਕੀਤਾ ਜਾ ਸਕਦਾ ਹੈ।

ਨਵਾਂ ਸ਼ਹਿਰ ਜ਼ਿਲ੍ਹੇ ਦੇ ਪਿੰਡ ਜ਼ਾਫ਼ਰਪੁਰ ਵਿੱਚ 17 ਮਈ, 1970 ਵਿੱਚ ਸ. ਬੂਝਾ ਸਿੰਘ ਅਤੇ ਸ੍ਰੀਮਤੀ ਦਰੋਪਤੀ ਦੇ ਘਰ ਜਨਮਿਆ ਅਜਮੇਰ ਸਿੱਧੂ ਇੱਕ ਮੱਧਵਰਗੀ ਪਰਿਵਾਰ ਦਾ ਜੰਮਪਲ ਹੈ। ਜਿੱਥੇ ਜ਼ਿੰਦਗੀ ਅਧਵਾਟੇ ਖੜ੍ਹੀ ਕੁਝ ਕਰ ਗੁਜ਼ਰਨ ਦੀ ਤਾਂਘ ਪੈਦਾ ਕਰਦੀ ਹੈ। ਉਸ ਦਾ ਪਰਿਵਾਰ ਕਿਸਾਨ ਵਪਾਰੀ ਕਿਸਮ ਦਾ ਸੀ ਜੋ ਖੇਤੀਬਾੜੀ ਦੇ ਸੰਦ ਵੇਚਣ ਦਾ ਧੰਦਾ ਕਰਦੇ ਸਨ। ਉਸ ਦਾ ਭਰਾ ਪੜ੍ਹਦਾ ਸੀ ਜੋ ਵਿਦਿਆਰਥੀ ਜਥੇਬੰਦੀ 'ਪੰਜਾਬ ਸਟੂਡੈਂਟ ਯੂਨੀਅਨ' ਵਿੱਚ ਸਰਗਰਮ ਸੀ। ਸਿੱਧੂ ਹੋਸਟਲ ਵਿੱਚ ਰਹਿ ਕੇ ਪੜ੍ਹ ਰਿਹਾ ਸੀ। ਘਰ ਆ ਕੇ ਉਹ ਭਰਾ ਦੇ ਲਿਆਂਦੇ ਰਸਾਲਿਆਂ ਨੂੰ ਪੜ੍ਹਦਾ ਰਹਿੰਦਾ। ਅੱਤਵਾਦ ਦੀ ਹਨ੍ਹੇਰੀ ਝੁੱਲੀ ਤਾਂ ਉਸ ਦੇ ਭਰਾ ਦਾ ਜੋਸ਼ ਮੱਠਾ ਪੈ ਗਿਆ ਸੀ, ਦੂਜਾ ਹੁਣ ਉਹ ਵਿਦਿਆਰਥੀ ਵੀ ਨਹੀਂ ਸੀ ਰਿਹਾ। ਸਿੱਧੂ ਅਜੇ ਪੜ੍ਹਦਾ ਸੀ। ਉਸ ਦਾ ਸਾਹਿਤ ਪ੍ਰੇਮ ਉਸ ਦੇ ਨਾਲ ਸੀ। ਉਸ ਨੇ ਨਾਨਕ ਸਿੰਘ, ਜਸਵੰਤ ਸਿੰਘ ਕੰਵਲ, ਪਾਸ਼, ਸੰਤ ਰਾਮ ਉਦਾਸੀ ਅਤੇ ਗੁਰਬਚਨ ਸਿੰਘ ਭੁੱਲਰ ਆਦਿ ਸਾਹਿਤਕਾਰਾਂ ਨੂੰ ਪੜ੍ਹਿਆ। ਕੰਵਲ ਨੂੰ ਤਾਂ ਉਹ ਆਪਣਾ ਗੁਰੂ ਹੀ ਮੰਨਦਾ ਸੀ। ਸਕੂਲ ਵਿੱਚ ਉਸ ਦਾ ਦੋਸਤ ਰਣਜੀਤ ਸਿੰਘ ਇਨਕਲਾਬੀ ਵਿਚਾਰਾਂ ਵਾਲਾ ਸੀ। ਕਾਲਜ ਪਹੁੰਚਦਿਆਂ ਇਹ ਰੰਗ ਸਿੱਧੂ 'ਤੇ ਚੜ੍ਹਨਾ ਵੀ ਸੁਭਾਵਿਕ ਹੀ ਸੀ। ਪਰਿਵਾਰ ਦੀ ਤਮੰਨਾ ਸਿੱਧੂ ਨੂੰ ਪੜ੍ਹਾ-ਲਿਖਾ ਕੇ ਨੌਕਰੀ ਕਰਵਾਉਣ ਦੀ ਸੀ ਪਰ ਸਿੱਧੂ ਅਤੇ ਉਸ ਦਾ ਦੋਸਤ ਤਾਂ ਇਨਕਲਾਬ ਨੂੰ ਹੀ ਸਮਰਪਿਤ ਹੋਏ ਫ਼ਿਰਦੇ ਸਨ।

ਸੰਨ 1986 ਵਿੱਚ ਮੈਟ੍ਰਿਕ ਤੋਂ ਬਾਅਦ ਸਿੱਧੂ ਐਗਰੀਕਲਚਰ ਦੀ ਬੀ.ਐੱਸ.ਸੀ. ਕਰਨ ਲਈ ਪੀ.ਏ.ਯੂ., ਲੁਧਿਆਣਾ ਚਲਾ ਗਿਆ, ਪਰ ਆਪਣੀ ਇਨਕਲਾਬੀ ਤਬੀਅਤ ਕਾਰਨ ਉਹ ਯੂਨੀਵਰਸਿਟੀ ਟਿਕ ਨਾ ਸਕਿਆ। ਫਿਰ ਨਵਾਂ ਸ਼ਹਿਰ ਆ ਕੇ ਬੀ.ਐੱਸ.ਸੀ. ਕਰਨ ਲੱਗ ਪਿਆ, ਪਰ ਪੰਜਾਬ ਦੇ ਦਹਿਸ਼ਤਵਾਦੀ ਮਾੜੇ ਦਿਨਾਂ ਦਾ ਬਾਕੀ ਵਿਦਿਆਰਥੀਆਂ ਵਾਂਗ ਉਸ 'ਤੇ ਵੀ ਅਸਰ ਰਿਹਾ।

ਆਪਣੇ ਜਮਾਤੀ ਤੇ ਦੋਸਤ ਰਣਜੀਤ ਸਿੰਘ ਦੀ ਗ਼ੈਰ-ਹਾਜ਼ਰੀ ਵਿੱਚ ਉਸ ਦੇ ਪਰਿਵਾਰ ਦੀ ਸੰਭਾਲ ਦੀ ਜ਼ਿੰਮੇਵਾਰੀ ਨੂੰ ਮੁੱਖ ਰੱਖਦਿਆਂ ਉਸ ਦੇ ਪਿੰਡ ਰਹਿਣ ਲੱਗ ਪਿਆ। ਉਹ ਘਰ ਦਾ ਖੇਤੀ ਦਾ ਕੰਮ ਸੰਭਾਲਦਾ ਅਤੇ ਪੜ੍ਹਾਈ ਵੀ ਕਰਦਾ ਰਿਹਾ। ਇੱਥੇ ਹੀ ਉਸ ਨੇ ਬੀ.ਐੱਸ.ਸੀ., ਐੱਮ.ਏ. (ਪੰਜਾਬੀ) ਤੇ ਬੀ.ਐੱਡ ਕੀਤੀ। ਉਸ ਨੇ ਆਪਣੇ ਪੈਰਾਂ ਸਿਰ ਖੜ੍ਹੇ ਹੋਣ ਲਈ ਕਾਫ਼ੀ ਮਿਹਨਤ ਕੀਤੀ। ਉਸ ਨੇ ਪੜ੍ਹਾਈ ਵੀ ਜਾਰੀ ਰੱਖੀ ਅਤੇ ਸਾਰੇ ਕੰਮ ਆਤਮ-ਨਿਰਭਰ ਹੋ ਕੇ ਕੀਤੇ। ਮੁੱਢਲੇ ਦਿਨਾਂ ਵਿੱਚ ਉਸ ਨੇ ਸਮਾਜਿਕ ਤਬੀਦਲੀ ਲਈ ਪੇਂਡੂ ਥੀਏਟਰ ਕੀਤਾ। ਪੇਂਡੂ-ਥੀਏਟਰ ਵਿੱਚ ਉਸ ਨੇ ਜੀ-ਜਾਨ ਨਾਲ ਕੰਮ ਕੀਤਾ। ਅੱਜ ਉਹ ਭਾਵੇਂ ਪੇਸ਼ੇ ਵਜੋਂ ਥੀਏਟਰ ਨਹੀਂ ਕਰਦਾ ਪਰ ਫਿਰ ਵੀ ਉਹ ਥੀਏਟਰ ਨਾਲ ਕਿਸੇ ਨਾ ਕਿਸੇ ਪੱਖ ਤੋਂ ਜੁੜਿਆ ਹੋਇਆ ਹੈ।

ਪੇਂਡੂ ਥੀਏਟਰ ਕਰਦਿਆਂ ਹੀ ਉਸ ਨੇ ਲੇਖਣ ਕਾਰਜ ਦੀ ਸ਼ੁਰੂਆਤ ਕੀਤੀ। 1993-94 ਵਿੱਚ ਗੌਰਮਿੰਟ ਕਾਲਜ ਆਫ਼ ਐਜੂਕੇਸ਼ਨ, ਜਲੰਧਰ ਦੇ ਬੀ.ਐੱਡ ਦੇ ਵਿਦਿਆਰਥੀ ਹੁੰਦਿਆਂ ਉਸ ਦਾ ਮੇਲ ਬਹੁਤ ਸਾਰੇ ਸਾਹਿਤਕਾਰਾਂ ਨਾਲ ਹੋਇਆ। ਇੱਥੇ ਹੀ ਉਸ ਨੂੰ ਆਪਣੇ ਰਚਨਾਤਮਕ ਕਾਰਜ ਦਾ ਨਿਸ਼ਾਨਾ ਮਿਲਿਆ। ਉਸ ਨੇ ਜਾਣਿਆ ਕਿ ਪ੍ਰਤੀਬੱਧਤਾ ਲੋਕਾਂ ਨਾਲ ਅਤੇ ਲੋਕ ਸਰੋਕਾਰਾਂ ਨਾਲ ਹੋਣੀ ਚਾਹੀਦੀ ਹੈ। ਇਹ ਸੋਚ ਕੇ ਹੀ ਉਹ ਸ਼ੋਸ਼ਤ ਵਰਗ ਲਈ ਲਿਖਣ ਲੱਗਾ। ਉਹ ਜ਼ਿੰਦਗੀ ਨੂੰ ਅਥਾਹ ਪਿਆਰ ਕਰਨ ਵਾਲਾ, ਲੋਕਾਂ ਵਿੱਚ ਘੁਲਮਿਲ ਜਾਣ ਵਾਲਾ, ਸਾਧਨਹੀਨ ਮਾਨਵ ਵਰਗ ਦੀਆਂ ਦੱਬੀਆਂ ਸਮਰੱਥਾਵਾਂ ਨੂੰ ਉਜਾਗਰ ਕਰਨ ਲਈ ਯਤਨਸ਼ੀਲ ਰਹਿਣ ਵਾਲਾ ਹੈ। ਉਸ ਦੀ ਵਿਚਾਰਧਾਰਾ ਦਾ ਪ੍ਰੇਰਨਾਸ੍ਰੋਤ 'ਮਨੁੱਖੀ-ਆਜ਼ਾਦੀ' ਹੈ। ਇਸੇ ਮਨੁੱਖੀ ਆਜ਼ਾਦੀ ਦੀ ਪੇਸ਼ੀਨਗੋਈ ਲਈ ਉਸ ਨੇ ਸਾਹਿਤ ਦਾ ਖੇਤਰ ਚੁਣਿਆ। ਆਪਣੇ ਪ੍ਰੇਰਨਾਸ੍ਰੋਤ ਸਦਕਾ ਹੀ ਉਸ ਨੇ ਥੋੜ੍ਹੇ ਜਿਹੇ ਅਰਸੇ ਵਿੱਚ ਕਾਫ਼ੀ ਰਚਨਾਵਾਂ ਸਾਹਿਤ ਦੀ ਝੋਲ਼ੀ ਪਾਈਆਂ ਹਨ। ਉਸ ਦੀ ਪਹਿਲੀ ਕਹਾਣੀ 'ਨਚੀਕੇਤਾ ਦੀ ਮੌਤ' (1995), ਪਹਿਲਾ 'ਅੰਦਰਲਾ ਬੰਦਾ' ਨਾਂ ਹੇਠ 'ਚਿਰਾਗ਼' ਮੈਗ਼ਜ਼ੀਨ ਵਿੱਚ ਛਪੀ ਸੀ। ਇਸ ਤੋਂ ਪਿੱਛੋਂ ਉਸ ਦੀਆਂ ਕਹਾਣੀਆਂ ਵੱਖ-ਵੱਖ ਰਸਾਲਿਆਂ ਵਿੱਚ ਛਪਦੀਆਂ ਰਹੀਆਂ।

ਕਹਾਣੀ ਦੇ ਨਾਲ-ਨਾਲ ਹੀ ਉਸ ਨੇ ਅਖ਼ਬਾਰਾਂ, ਰਸਾਲਿਆਂ ਦੇ ਫ਼ੀਚਰ ਲਿਖਣੇ ਵੀ ਸ਼ੁਰੂ ਕੀਤੇ। 'ਨਵਾਂ-ਜ਼ਮਾਨਾ' ਅਖ਼ਬਾਰ ਲਈ ਉਸ ਨੇ 'ਇਤਿਹਾਸ ਦੀਆਂ ਪੈੜਾਂ' ਕਾਲਮ ਲਿਖਣਾ ਸ਼ੁਰੂ ਕੀਤਾ। ਜਿਸ ਲਈ ਉਸ ਨੂੰ ਬਲਵੀਰ ਪਰਵਾਨਾ ਵੱਲੋਂ ਹੱਲਾਸ਼ੇਰੀ ਮਿਲੀ ਸੀ। ਇਸ ਕਾਲਮ ਨੂੰ ਲਿਖਦੇ ਸਮੇਂ ਉਸ ਨੇ ਦੁਆਬੇ ਦੇ ਕੁਝ ਚੋਣਵੇਂ ਪਿੰਡਾਂ ਦੇ ਇਤਿਹਾਸਕ ਪਿਛੋਕੜ, ਸਮਾਜਿਕ ਬਣਤਰ, ਜਾਤੀ-ਪਾਤੀ ਪ੍ਰਣਾਲੀ, ਰਾਜਸੀ ਲਹਿਰਾਂ, ਪਿੰਡਾਂ ਦੀਆਂ ਵਿਸ਼ੇਸ਼ਤਾਵਾਂ, ਵਿਸ਼ੇਸ਼ ਵਿਅਕਤੀ, ਧਾਰਮਿਕ ਅਦਾਰੇ ਅਤੇ ਉਨ੍ਹਾਂ ਦੀਆਂ ਪ੍ਰਚੱਲਿਤ ਮਿੱਥਾਂ, ਸੰਤਾਲੀ ਦੀ ਵੰਡ, ਸੰਤਾਲੀ ਤੋਂ ਪਹਿਲਾਂ ਅਤੇ ਬਾਅਦ ਦੇ ਪਿੰਡ, ਪਿੰਡਾਂ ਦਾ ਵੱਸਣਾ ਤੇ ਉੱਜੜਨਾ ਆਦਿ ਵਿਸ਼ਿਆਂ ਨੂੰ ਲੈ ਕੇ ਲਿਖਿਆ। ਇਸ ਕਾਲਮ ਰਾਹੀਂ ਉਸ ਦੀ ਪਹਿਚਾਣ ਪਾਕਿਸਤਾਨ ਅਤੇ ਦੇਸ਼ਾਂ-ਵਿਦੇਸ਼ਾਂ ਵਿੱਚ ਰਹਿੰਦੇ ਪੰਜਾਬੀਆਂ ਨਾਲ ਬਣੀ। ਪਾਕਿਸਤਾਨ ਵਿੱਚ ਕਈ ਸੰਵੇਦਨਸ਼ੀਲ ਲੋਕਾਂ ਨਾਲ ਉਸ ਦੇ ਸੰਬੰਧ ਬਣੇ। ਲਾਹੌਰ ਵਿੱਚ ਬਣੀ ਉਸ ਦੀ ਭੂਆ 'ਅਫ਼ਜ਼ਲ ਤੌਸੀਫ਼' ਜਿਸ ਦੇ ਪਿੰਡ ਸਿੰਬਲੀ (ਹੁਸ਼ਿਆਰਪੁਰ) ਵਿੱਚ ਉਸ ਦੇ 12 ਜੀਅ ਵੱਢ ਦਿੱਤੇ ਸਨ ਅਤੇ ਭੈਣਾਂ ਅਗਵਾ ਕਰ ਲਈਆਂ ਸਨ, ਉਸ ਦੇ ਕਾਲਮ ਬਾਰੇ ਲਿਖਦੀ ਹੈ:

> ਅਜਮੇਰ ਸਿੱਧੂ ਇਤਿਹਾਸ ਦੀਆਂ ਪੈੜਾਂ ਨਹੀਂ, ਇਤਿਹਾਸ ਦੀਆਂ ਪੀੜਾਂ ਲਿਖਦਾ ਹੈ।[1]

ਜੁਝਾਰਵਾਦੀ ਵਿਚਾਰਧਾਰਾ ਅਧੀਨ ਜਿੱਥੇ ਉਹ 'ਮਨੁੱਖੀ ਆਜ਼ਾਦੀ' ਨੂੰ ਆਪਣਾ ਪ੍ਰੇਰਨਾਸ੍ਰੋਤ ਬਣਾਉਂਦਾ ਹੈ ਉੱਥੇ ਹੀ ਤਰਕਸ਼ੀਲ ਲਹਿਰ ਨਾਲ ਸੰਬੰਧ ਰੱਖਦਾ ਹੋਣ ਕਾਰਨ ਉਹ ਲੋਕਾਂ ਨੂੰ ਰੂੜ੍ਹੀਵਾਦੀ ਮਨੌਤਾਂ ਅਤੇ ਅੰਧ-ਵਿਸ਼ਵਾਸ਼ਾਂ ਨੂੰ ਤਜ ਦੇਣ ਦਾ ਸੁਨੇਹਾ ਦਿੰਦਾ ਹੈ। ਪਿਛਲੇ ਕੁਝ ਸਾਲਾਂ ਵਿੱਚ ਤਰਕਵਾਦੀਆਂ ਨੇ ਚੇਤਨਾ ਲਹਿਰ ਖੜ੍ਹੀ ਕੀਤੀ ਹੈ। ਉਨ੍ਹਾਂ ਦਾ ਮੁੱਖ ਉਦੇਸ਼ ਲੋਕਾਂ ਨੂੰ ਆਪਣੀ ਹੋਣੀ ਦੇ ਮਾਲਕ ਆਪ ਬਣਾਉਣਾ ਹੈ। ਉਹ ਵੀ ਇਸ ਲਹਿਰ ਦੇ ਪ੍ਰਭਾਵ ਅਧੀਨ ਲੋਕਾਂ ਵਿੱਚ ਵਿਗਿਆਨਕ ਢੰਗ ਨਾਲ ਚੇਤਨਾ ਜਗਾਉਣ ਦਾ ਮਕਸਦ ਰੱਖਦਾ ਹੈ। ਇਸ ਮਕਸਦ ਦੀ ਪੂਰਤੀ ਲਈ ਉਹ ਸ੍ਰੀ ਮੇਘ ਰਾਜ



ਮਿੱਤਰ ਨਾਲ ਮਿਲ ਕੇ 1997 ਤੋਂ ਪੰਜਾਬੀ ਵਿੱਚ ਨਿਰੋਲ ਵਿਗਿਆਨਕ ਦੋ ਮਾਸਿਕ ਪਰਚਾ 'ਵਿਗਿਆਨ ਜੋਤ' ਕੱਢ ਰਿਹਾ ਹੈ। ਮਈ-ਅਗਸਤ, 2017 ਤੋਂ ਉਹ ਚਾਰ-ਮਾਸਿਕ ਪਰਚੇ 'ਰਾਗ' ਦਾ ਸੰਪਾਦਕ ਹੈ। 1997 ਵਿੱਚ ਉਸ ਦੁਆਰਾ 'ਨਰਕ ਕੁੰਡ' ਨਾਮਕ ਤਰਕਸ਼ੀਲ ਕਹਾਣੀ-ਸੰਗ੍ਰਹਿ ਵੀ ਸੰਪਾਦਿਤ ਕੀਤਾ ਗਿਆ ਸੀ। ਇਸ ਵਿੱਚ ਵੱਖ-ਵੱਖ ਕਹਾਣੀਕਾਰਾਂ ਦੀ ਇੱਕ-ਇੱਕ ਅਜਿਹੀ ਕਹਾਣੀ ਲਈ ਗਈ ਹੈ ਜੋ ਤਰਕਸ਼ੀਲ ਸਰੋਕਾਰਾਂ 'ਤੇ ਆਧਾਰਿਤ ਹੈ। ਜੈਮਲ ਸਿੰਘ ਪੱਡਾ (ਜੀਵਨ ਤੇ ਚੋਣਵੀਂ ਰਚਨਾ, 2005), ਪਾਸ਼ ਦੀ ਚੋਣਵੀਂ ਕਵਿਤਾ (2010), ਸੰਤ ਰਾਮ ਉਦਾਸੀ (ਸ਼ਖ਼ਸੀਅਤ ਤੇ ਸਮੁੱਚੀ ਰਚਨਾ, 2014) ਵੀ ਉਸ ਦੁਆਰਾ ਸੰਪਾਦਿਤ ਪੁਸਤਕਾਂ ਹਨ।

ਨਚੀਕੇਤਾ ਦੀ ਮੌਤ (1998), ਖੂਹ ਗਿੜਦਾ ਹੈ (2004) ਅਤੇ ਖ਼ੁਸ਼ਕ ਅੱਖ ਦਾ ਖ਼ਾਬ (2013) ਉਸ ਦੇ ਚਰਚਿਤ ਕਹਾਣੀ ਸੰਗ੍ਰਹਿ ਹਨ। 'ਨਚੀਕੇਤਾ ਦੀ ਮੌਤ' ਕਹਾਣੀ ਸੰਗ੍ਰਹਿ ਵਿੱਚ ਸ਼ਾਮਿਲ ਨੌਂ ਕਹਾਣੀਆਂ ਵੱਖ-ਵੱਖ ਮੈਗ਼ਜ਼ੀਨਾਂ ਵਿੱਚ ਛਪ ਚੁੱਕੀਆਂ ਹਨ। 'ਖੂਹ ਗਿੜਦਾ ਹੈ' ਵਿੱਚ ਸੱਤ ਅਤੇ 'ਖ਼ੁਸ਼ਕ ਅੱਖ ਦਾ ਖ਼ਾਬ' ਵਿੱਚ ਅੱਠ ਕਹਾਣੀਆਂ ਸ਼ਾਮਿਲ ਹਨ। ਇਹ ਕਹਾਣੀਆਂ ਪੂੰਜੀਵਾਦੀ ਸਮਾਜ ਵਿੱਚ ਹਾਸ਼ੀਆਗ੍ਰਸਤ ਵਰਗਾਂ ਦੀ ਮਾਨਸਿਕਤਾ ਅਤੇ ਮਾਨਸਿਕ ਦਬਾਅ ਦੇ ਸਿੱਟੇ ਵਜੋਂ ਵਾਪਰਦੀ ਵਿਸਫ਼ੋਟ ਦੀ ਸਥਿਤੀ ਦਾ ਬਿਰਤਾਂਤ ਹਨ। ਇਨ੍ਹਾਂ ਕਹਾਣੀਆਂ ਵਿੱਚ ਭਿੰਨ-ਭਿੰਨ ਬਿਰਤਾਂਤਕ ਜੁਗਤਾਂ ਦੀ ਵਰਤੋਂ ਕੀਤੀ ਗਈ ਹੈ। ਵਿਗਿਆਨਕ ਵਿਧੀਆਂ ਅਤੇ ਤਰਕਸ਼ੀਲ/ਵਿਚਾਰਧਾਰਾਈ ਸੂਤਰਾਂ ਦੀ ਵਰਤੋਂ ਪੱਖੋਂ ਉਸ ਦੀਆਂ ਕਹਾਣੀਆਂ ਵਿਲੱਖਣ ਹਨ। ਇਨ੍ਹਾਂ ਕਹਾਣੀਆਂ ਰਾਹੀਂ ਉਸ ਦਾ ਵਿਗਿਆਨਕ ਦ੍ਰਿਸ਼ਟੀਕੋਣ ਪ੍ਰਤੱਖ ਝਲਕਦਾ ਹੈ।

'ਚਮਤਕਾਰਾਂ ਦੀ ਦੁਨੀਆਂ' (2000) ਲੇਖ ਸੰਗ੍ਰਹਿ ਵਿੱਚ ਉਸ ਨੇ ਤਰਕਸ਼ੀਲ ਲਹਿਰ ਦੇ ਕਾਰਕੁੰਨਾਂ ਦੁਆਰਾ ਵਿਗਿਆਲਕ ਤਰਕ ਰਾਹੀਂ ਅੰਧ-ਵਿਸ਼ਵਾਸ਼ਾਂ ਵਿੱਚ ਗ੍ਰਸੇ ਲੋਕਾਂ ਦੇ ਭਰਮ ਨੂੰ ਸਫ਼ਲਤਾ ਨਾਲ ਤੋੜਨ ਦੀਆਂ ਘਟਨਾਵਾਂ ਨੂੰ ਬਿਆਨ ਕੀਤਾ ਹੈ। ਉਸ ਦਾ ਬਿਆਨ ਕਰਨ ਦਾ ਢੰਗ ਦਿਲਚਸਪ ਹੈ। ਡਾ. ਰਜਨੀਸ਼ ਬਹਾਦਰ ਸਿੰਘ ਦਾ ਇਸ ਸੰਬੰਧੀ ਕਹਿਣਾ ਹੈ :

> ਅਜਮੇਰ ਸਿੱਧੂ ਪੰਜਾਬੀ ਦੇ ਚਿੰਤਨਸ਼ੀਲ ਹਲਕਿਆਂ ਵਿੱਚ ਸਥਾਪਿਤ ਹੋ ਰਹੇ ਕਹਾਣੀਕਾਰ ਅਤੇ ਇਤਿਹਾਸਕ ਤੱਥਾਂ ਦੇ ਖੋਜ ਕਰਤਾ ਵਜੋਂ ਜਾਣਿਆ ਜਾਂਦਾ ਹੈ। ਇਸ ਪੁਸਤਕ ਦੀ ਸਮੱਗਰੀ ਅਤੇ ਸ਼ੈਲੀ ਵਿੱਚੋਂ ਇਨ੍ਹਾਂ ਦੋਹਾਂ ਤੱਤਾਂ ਦਾ ਰੰਗ ਉੱਭਰਦਾ ਹੈ। ਇੱਕ ਪਾਸੇ ਉਹ ਅੰਧ-ਵਿਸ਼ਵਾਸ਼ 'ਤੇ ਆਧਾਰਿਤ ਤੱਥਾਂ ਦੀ ਖੋਜ ਕਰਦਾ ਹੋਇਆ ਰਾਜ-ਮਿਸ਼ਨਰੀ, ਧਰਮ ਮੂਲਕ ਪ੍ਰਵਿਰਤੀ ਦੇ ਲੋਕਾਂ ਦੀ ਮਾਨਸਿਕ ਵਿਕਰਤੀ, ਪ੍ਰਚਾਰ ਮਾਧਿਅਮਾਂ ਦੀ ਕੁ-ਪ੍ਰਚਾਰ ਵਿੱਚ ਭੂਮਿਕਾ, ਅਜੋਕੀ ਰਾਜਨੀਤੀ ਵਿੱਚ ਸੱਤਾ ਦੇ ਸਿਖ਼ਰ 'ਤੇ ਬੈਠੇ ਲੋਕਾਂ ਦੀ ਸੋਚ ਦਾ ਪਿਛਾਖੜੀ ਰੂਪ ਉੱਭਰਦਾ ਹੈ ਅਤੇ ਦੂਜੇ ਪਾਸੇ ਘਟਨਾਵਾਂ ਨੂੰ ਦਿਲਚਸਪ ਕਥਾਨਕ ਵਿੱਚ ਪਰੋ ਕੇ ਦਿਲਚਸਪੀ ਪੈਦਾ ਕਰਦਾ ਹੈ, ਪਰ ਇਸ ਦੇ ਨਾਲ ਹੀ ਤਰਕ ਦਾ ਪੱਲਾ ਮਜ਼ਬੂਤੀ ਨਾਲ ਫ਼ੜ ਕੇ ਰੱਖਦਾ ਹੈ।[2]

ਪੱਤਰਕਾਰੀ ਦੌਰਾਨ ਸਿੱਧੂ ਨੇ ਪਿੰਡਾਂ ਦਾ ਇਤਿਹਾਸ ਖੋਜਿਆ। ਅਣਗੌਲ਼ੇ ਪਾਤਰ

ਲੱਭੇ। ਲੋਕ ਨਾਇਕਾਂ ਨੂੰ ਲੋਕਾਂ ਦੇ ਸਾਹਮਣੇ ਲਿਆਂਦਾ। ਆਜ਼ਾਦੀ ਦੀ ਲਹਿਰ, ਬੱਬਰ ਲਹਿਰ, ਗ਼ਦਰ ਲਹਿਰ, ਕਿਰਤੀ ਲਹਿਰ, ਕਮਿਊਨਿਸਟ ਲਹਿਰ, ਨਕਸਲੀ ਲਹਿਰ, ਸਿੱਖ ਲਹਿਰ, ਦਲਿਤ ਲਹਿਰਾਂ ਅਤੇ ਲੋਕ-ਸਰੋਕਾਰਾਂ ਨਾਲ ਜੁੜੀਆਂ ਅਨੇਕ ਲਹਿਰਾਂ ਦੇ ਕਾਰਕੁੰਨਾਂ ਬਾਰੇ ਲਿਖਿਆ। ਉਨ੍ਹਾਂ ਦੇ ਕੰਮ-ਢੰਗ ਕਾਰਜ ਵਿਧੀ ਅਤੇ ਕੁਰਬਾਨੀ ਨੂੰ ਲੋਕਾਂ ਅੱਗੇ ਪੇਸ਼ ਕੀਤਾ। ਅਜਿਹੀ ਖੋਜ ਅਤੇ ਦੂਰ-ਦ੍ਰਿਸ਼ਟਤਾ ਦਾ ਸਿੱਟਾ ਉਸ ਦੀ ਰਚਨਾ ਦਰਸ਼ਨ ਦੁਸਾਂਝ ਦੀ ਜੀਵਨੀ 'ਤੁਰਦੇ ਪੈਰਾਂ ਦੀ ਦਾਸਤਾਨ' ਹੈ। ਇਹ ਪੁਸਤਕ ਦਰਸ਼ਨ ਦੁਸਾਂਝ ਦੇ ਜੀਵਨ ਦੀਆਂ ਝਲਕੀਆਂ ਪੇਸ਼ ਕਰਦੀ ਹੈ। ਨਾਇਕ ਦੀ ਜੀਵਨੀ ਦੇ ਹਵਾਲੇ ਲੇਖਕ ਨੇ ਸੱਤਰਵਿਆਂ ਵਿੱਚ ਚੱਲੀ ਨਕਸਲੀ ਲਹਿਰ ਦਾ ਲੇਖਾ-ਜੋਖਾ ਹੀ ਕਰ ਦਿੱਤਾ ਹੈ।

ਇਸ ਜੀਵਨੀ ਦਾ ਨਾਇਕ ਦਰਸ਼ਨ ਦੁਸਾਂਝ ਉਨ੍ਹਾਂ 'ਮਰਜੀਵੜਿਆਂ' 'ਚ ਸ਼ਾਮਿਲ ਹੈ, ਜਿਨ੍ਹਾਂ ਨੇ ਇਸ ਲਹਿਰ ਪ੍ਰਤੀ ਆਪਣੀ ਦਲੇਰਾਨਾ ਹਮਦਰਦੀ ਅਤੇ ਵਫ਼ਾਦਾਰੀ ਹਮੇਸ਼ਾ ਕਾਇਮ ਰੱਖੀ। ਦਰਸ਼ਨ ਦੁਸਾਂਝ ਦੇ ਜੀਵਨ ਦਾ ਵੇਰਵਾ ਬਹੁਤ ਹੀ ਭਾਵਪੂਰਤ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਉਸ ਦੀ ਇਨਕਲਾਬੀ ਜ਼ਿੰਦਗੀ ਪਾਠਕ ਅੰਦਰ ਜੋਸ਼ ਪੈਦਾ ਕਰਦੀ ਹੈ। ਅਜਮੇਰ ਸਿੱਧੂ ਨੇ ਜੀਵਨੀ ਲਿਖਣ ਸਮੇਂ ਬਹੁਤ ਸਾਰੀਆਂ ਜੁਗਤਾਂ ਦੀ ਵਰਤੋਂ ਕੀਤੀ ਹੈ, ਜਿਹੜੀਆਂ ਪੁਸਤਕ ਦੀ ਪਠਨੀਅਤਾ ਵਿੱਚ ਵਾਧਾ ਕਰਦੀਆਂ ਹਨ। ਇਸ ਤੋਂ ਇਲਾਵਾ ਅਜਮੇਰ ਸਿੱਧੂ ਨੇ ਦੇਸ਼ ਭਗਤ 'ਬਾਬਾ ਬੂਝਾ ਸਿੰਘ' (2008) ਦੇ ਜੀਵਨ ਨੂੰ ਵੀ ਵਾਰਤਕ 'ਚ ਢਾਲ਼ਿਆ ਹੈ। ਇਸ ਦਾ ਅੰਗਰੇਜ਼ੀ ਵਿੱਚ ਅਨੁਵਾਦ ਵੀ ਤਰਕਭਾਰਤੀ ਪ੍ਰਕਾਸ਼ਨ, ਬਰਨਾਲਾ ਵੱਲੋਂ ਛਾਪਿਆ ਗਿਆ ਹੈ।

ਅਜਮੇਰ ਸਿੱਧੂ ਨੇ ਵਿਦੇਸ਼ਾਂ ਵਿੱਚ ਵੀ ਭਰਮਣ ਕੀਤਾ ਹੈ। ਇਨ੍ਹਾਂ ਯਾਤਰਾਵਾਂ ਦੌਰਾਨ ਅਮਰੀਕੀ ਸਿਸਟਮ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਹੈ। ਪੰਜਾਬੀ ਸਾਹਿਤ ਸਭਾ, ਕੈਲੇਫੋਰਨੀਆ ਦੀ ਤੀਜੀ ਅਮਰੀਕਨ ਕਹਾਣੀ ਕਾਨਫਰੰਸ ਮਿਲਪੀਟਸ-2006, ਵਿਸ਼ਵ ਪੰਜਾਬੀ ਸਾਹਿਤ ਅਕਾਦਮੀ, ਕੈਲੇਫੋਰਨੀਆ ਦੀ 11ਵੀਂ ਪੰਜਾਬੀ ਸਾਹਿਤਕ ਕਾਨਫ਼ਰੰਸ ਫਰੀਮੌਂਟ-2012 ਵਿੱਚ ਅਮਰੀਕਨ ਪੰਜਾਬੀ ਕਹਾਣੀ ਉੱਤੇ ਉਸ ਵੱਲੋਂ ਪੇਪਰ ਪੜ੍ਹੇ ਗਏ। ਈਸਟ ਇੰਡੀਆ ਡਿਫੈਂਸ ਕਮੇਟੀ ਬੀ.ਸੀ. (ਕੈਨੇਡਾ) ਦੇ ਸਾਹਿਤਕ ਸਮਾਗਮਾਂ ਵਿੱਚ ਅਗਸਤ-ਸਤੰਬਰ-ਅਕਤੂਬਰ (2016) ਵਿੱਚ ਪੇਪਰ ਪੜ੍ਹੇ ਅਤੇ ਪ੍ਰਧਾਨਗੀ ਵਜੋਂ ਜ਼ਿੰਮੇਵਾਰੀ ਨਿਭਾਈ।

ਉਸ ਦੀ ਕਹਾਣੀ 'ਇਕਬਾਲ ਹੁਸੈਨ ਮੋਇਆ ਨਹੀਂ' ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਦਿੱਲੀ ਯੂਨੀਵਰਸਿਟੀ ਦੇ ਬੀ.ਏ.-II ਅਤੇ ਕਹਾਣੀ 'ਸ਼ਾਇਦ ਰੰਮੀ ਮੰਨ ਜਾਏ' ਅਕਾਲ ਯੂਨੀਵਰਸਿਟੀ, ਤਲਵੰਡੀ ਸਾਬੋ ਦੇ ਬੀ.ਏ.-I ਦੇ ਸਲੇਬਸ ਵਿੱਚ ਲੱਗੀਆਂ ਹਨ। ਪੰਜਾਬ ਦੀ ਆਬੋ-ਹਵਾ ਅਤੇ ਵਾਤਾਵਰਣ ਦੀ ਰਾਖੀ ਲਈ ਲਿਖੇ ਉਸ ਦੇ ਲੇਖ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀਆਂ ਜਮਾਤਾਂ ਬੀ.ਏ.-I ਅਤੇ ਐੱਮ.ਏ.-II ਦੇ ਸਲੇਬਸ 'ਚ ਲੱਗੇ ਹੋਏ ਹਨ।

ਸਿੱਧੂ ਦੀਆਂ ਡੇਢ ਦਰਜ਼ਨ ਕਹਾਣੀਆਂ ਹਿੰਦੀ, ਅੰਗਰੇਜ਼ੀ, ਸ਼ਾਹਮੁਖੀ, ਉਰਦੂ, ਮਰਾਠੀ, ਬੰਗਲਾ ਅਤੇ ਹੋਰ ਭਾਸ਼ਾਵਾਂ ਵਿੱਚ ਅਨੁਵਾਦ ਹੋ ਕੇ ਕਿਤਾਬਾਂ ਅਤੇ ਮੈਗਜ਼ੀਨਾਂ ਵਿੱਚ ਛਪ ਚੁੱਕੀਆਂ ਹਨ। ਉਸ ਦੀਆਂ ਹੁਣ ਤੱਕ ਦੀਆਂ ਕੁਲ ਤੀਹ ਕਹਾਣੀਆਂ ਨੂੰ ਡਾ. ਰਾਮਿੰਦਰ ਕੌਰ (ਪ੍ਰੋਫ਼ੈਸਰ, ਪੰਜਾਬੀ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ)



ਨੇ 'ਸ਼ਾਇਦ ਰੰਮੀ ਮੰਨ ਜਾਏ ਤੇ ਹੋਰ ਕਹਾਣੀਆਂ' (2016) ਦੇ ਨਾਂ ਹੇਠ ਸੰਪਾਦਿਤ ਕੀਤਾ ਹੈ।

ਅਜਮੇਰ ਸਿੱਧੂ ਦਾ ਇਹ ਰਚਨਾ ਸੰਸਾਰ ਉਸ ਦੀ ਸਮਾਜਿਕ-ਰਾਜਨੀਤਿਕ-ਸਭਿਆਚਾਰਕ ਤੇ ਵਿਸ਼ਵ ਦ੍ਰਿਸ਼ਟੀ ਦਾ ਲਖਾਇਕ ਹੈ। ਜਦੋਂ ਕਿਸੇ ਲੇਖਕ ਦੇ ਮਨ ਅੰਦਰ ਕੋਈ ਗੱਲ ਹੁੰਦੀ ਹੈ ਤਾਂ ਉਸ ਨੂੰ ਲੋਕਾਂ ਸਾਹਮਣੇ ਰੱਖਣ ਦਾ ਚਾਅ ਹੁੰਦਾ ਹੈ। ਕਈ ਵਾਰ ਲੇਖਕ ਅੰਦਰ ਸਮਾਜ ਵਿਚਲੇ ਗ਼ਲਤ ਅਨਸਰਾਂ ਪ੍ਰਤੀ ਰੋਹ ਵੀ ਹੁੰਦਾ ਹੈ ਜਿਸ ਨੂੰ ਸਿੱਧੇ ਰੂਪ ਵਿੱਚ ਨਾ ਕੱਢ ਸਕਣ ਦੀਆਂ ਮਜ਼ਬੂਰੀਆਂ ਤਹਿਤ ਉਹ ਰਚਨਾਵਾਂ ਰਾਹੀਂ ਆਪਣੇ ਰੋਹ ਅਤੇ ਗੁੱਭ ਗੁਭਾਟਾਂ ਨੂੰ ਕੱਢਦਾ ਰਹਿੰਦਾ ਹੈ। ਸਿੱਧੂ ਦੇ ਇੱਕ ਲੇਖਕ ਬਣਨ ਪਿੱਛੇ ਇਹ ਸਾਰੇ ਕਾਰਨ ਹੀ ਕੁਝ ਨਾ ਕੁਝ ਹੱਦ ਤੱਕ ਜ਼ਿੰਮੇਵਾਰ ਜਾਪਦੇ ਹਨ। ਅੱਜ-ਕੱਲ੍ਹ ਅਜਮੇਰ ਸਿੱਧੂ ਨਵਾਂ ਸ਼ਹਿਰ ਦਾ ਵਸਨੀਕ ਹੈ ਅਤੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਭਰੀਹਾਂ (ਸ.ਭ.ਸ. ਨਗਰ) ਵਿਖੇ ਸਕੂਲ ਲੈਕਚਰਾਰ ਹੈ। ਉਹ ਸੰਤ ਰਾਮ ਉਦਾਸੀ ਮੈਮੋਰੀਅਲ ਟਰੱਸਟ (ਇੰਟਰਨੈਸ਼ਨਲ) ਦੇ 2009 ਤੋਂ ਜਨਰਲ ਸਕੱਤਰ ਵੀ ਹਨ।

## ਹਵਾਲੇ ਅਤੇ ਟਿੱਪਣੀਆਂ

1. ਅਜਮੇਰ ਸਿੱਧੂ, ਮੈਂ, ਮੇਰੀ ਸਿਰਜਣ ਪ੍ਰਕਿਰਿਆ ਤੇ ਮੇਰਾ ਆਲਾ ਦੁਆਲਾ, ਸ਼ਬਦ (ਅੰਕ ਜਨਵਰੀ-ਮਾਰਚ, 2005), ਪੰਨਾ 58.
2. ਅਜਮੇਰ ਸਿੱਧੂ, ਚਮਤਕਾਰਾਂ ਦੀ ਦੁਨੀਆਂ, ਤਰਕਭਾਰਤੀ ਪ੍ਰਕਾਸ਼ਨ, ਬਰਨਾਲਾ, 2000, ਭੂਮਿਕਾ.

# ਅਜਮੇਰ ਸਿੱਧੂ ਦੀਆਂ ਕਹਾਣੀਆਂ ਦੇ ਥੀਮਿਕ ਪਾਸਾਰ

ਸਮਕਾਲੀ ਦੌਰ ਵਿੱਚ ਵਿਸ਼ਵੀਕਰਨ, ਬਸਤੀਵਾਦ, ਉਪਭੋਗਤਾਵਾਦ, ਸੂਚਨਾ-ਸੰਚਾਰ ਦੇ ਫ਼ੈਲਾਅ, ਨਵ-ਪੂੰਜੀਵਾਦ ਅਤੇ ਵਿਚਾਰਧਾਰਕ ਵੱਖਰਤਾਵਾਂ ਕਾਰਨ ਸਾਡੇ ਸਾਹਿਤ ਵਿੱਚ ਸਮਾਜ-ਸਭਿਆਚਾਰ ਨਾਲ ਸੰਬੰਧਿਤ ਚਿੰਤਨ/ਚੇਤਨਾ ਦੇ ਖੇਤਰ ਵਿੱਚ ਨਵੀਆਂ ਅੰਤਰ-ਦ੍ਰਿਸ਼ਟੀਆਂ ਸਾਹਮਣੇ ਆ ਰਹੀਆਂ ਹਨ। ਸਮਾਜਿਕ ਵਿਵਸਥਾ ਗੁੰਝਲਦਾਰ ਹੁੰਦੀ ਜਾ ਰਹੀ ਹੈ। ਮਨੁੱਖੀ ਹੋਂਦ ਦੇ ਤਣਾਓਗ੍ਰਸਤ ਹੋਣ ਨਾਲ ਜੀਵਨ ਆਪਸੀ ਵਿਰੋਧਾਂ, ਗੁੰਝਲਾਂ, ਦਵੰਦ ਅਤੇ ਵਿਰੋਧਤਾਵਾਂ ਭਰਪੂਰ ਹੋ ਗਿਆ ਹੈ। ਵਸਤੂ-ਸਥਿਤੀਆਂ ਦਾ ਸਤਹੀ ਸੱਚ ਇਨ੍ਹਾਂ ਦੇ ਅਸਲ ਸੱਚ ਦੇ ਆੜੇ ਆ ਗਿਆ ਹੈ। ਯਥਾਰਥ ਦਾ ਸਰੂਪ ਤੇ ਸੁਭਾਅ ਪਰੰਪਰਾ ਤੋਂ ਟੁੱਟ ਗਿਆ ਹੈ। ਇਸੇ ਲਈ ਸਾਹਿਤ ਵਿੱਚ ਵੀ ਨਵੇਂ ਮਾਡਲ, ਨਵੀਆਂ ਵਿਧੀਆਂ ਅਤੇ ਨਵੇਂ ਪ੍ਰਤੀਮਾਨ ਕਾਰਜਸ਼ੀਲ ਹੋ ਰਹੇ ਹਨ।

ਸਮਕਾਲੀ ਪੰਜਾਬੀ ਸਾਹਿਤ ਵਿੱਚ ਕਹਾਣੀ ਵਰਗੇ ਰੂਪਾਕਾਰ ਦੁਆਰਾ ਇਨ੍ਹਾਂ ਨਵੀਆਂ ਵਿਧੀਆਂ ਰਾਹੀਂ ਨਵੇਂ ਵਿਸ਼ੇ ਉਭਾਰੇ ਜਾ ਰਹੇ ਹਨ। ਪੰਜਾਬੀ ਕਹਾਣੀ ਨੇ ਪਿਛਲੇ ਦੋ ਦਹਾਕਿਆਂ ਦੌਰਾਨ ਵਸਤੂ, ਚਿੰਤਨ ਤੇ ਕਲਾ-ਵਿਧੀ ਨਾਲ ਵੱਖਰੇ ਗ਼ਲਪੀਬਿੰਬ ਸਿਰਜੇ ਹਨ। ਇਹ ਪੁਰਾਣੀ ਕਥਾ-ਪਰੰਪਰਾ ਤੋਂ ਨਿਵੇਕਲੇ ਹਨ। ਇਨ੍ਹਾਂ ਰਾਹੀਂ ਪੰਜਾਬੀ ਸਮਾਜ ਦੇ ਗੁੰਝਲਦਾਰ ਜੀਵਨ-ਯਥਾਰਥ ਤੇ ਮਨੁੱਖ ਦੇ ਹਾਸ਼ੀਅਤ ਸੰਦਰਭਾਂ ਨੂੰ ਨਵੀਆਂ ਬਿਰਤਾਂਤਕ ਵਿਧੀਆਂ ਤੇ ਜੁਗਤਾਂ ਰਾਹੀਂ ਪੇਸ਼ ਕੀਤਾ ਗਿਆ ਹੈ।

ਸਮਕਾਲ ਦੀ ਪੰਜਾਬੀ ਕਹਾਣੀ ਨੂੰ ਬਦਲੀ ਯੁੱਗ ਚੇਤਨਾ ਦੇ ਅਨੁਕੂਲ ਰੱਖਣ ਵਿੱਚ ਕੁਝ ਕਥਾ-ਸਿਰਜਕਾਂ ਦਾ ਵਿਸ਼ੇਸ਼ ਯੋਗਦਾਨ ਹੈ। ਇਨ੍ਹਾਂ ਨੇ ਪੰਜਾਬੀ ਕਹਾਣੀ ਨੂੰ ਯਥਾਰਥ ਦੇ ਬਦਲਦੇ ਸਰੂਪ ਵਿੱਚ ਨਵੇਂ ਬਿਰਤਾਂਤਕ ਸੰਗਠਨ ਦੇ ਅਨੁਕੂਲ ਰਚਿਆ ਹੈ। ਇਹ ਰਚਨਾਕਾਰ ਪੰਜਾਬੀ ਕਹਾਣੀ ਨੂੰ ਕਿਸੇ ਇੱਕ ਵਿਚਾਰਧਾਰਾ ਵਿੱਚ ਨਹੀਂ ਬੰਨ੍ਹਦੇ। ਇਨ੍ਹਾਂ ਕਹਾਣੀਆਂ ਦਾ ਵਿਸ਼ਾ-ਵਸਤੂ ਇਕਹਿਰਾ ਨਾ ਹੋ ਕੇ ਬਹੁ-ਪਰਤੀ ਤੇ ਬਹੁ-ਪਾਸਾਰੀ ਹੈ। ਇਨ੍ਹਾਂ ਰਚਨਾਕਾਰਾਂ ਦੀ ਰਚਨਾ ਦ੍ਰਿਸ਼ਟੀ ਅਤੇ ਬਿਰਤਾਂਤਕ ਵਿਧੀ ਵਿਲੱਖਣ ਹੈ।

ਨਵੇਂ ਪੋਚ ਦੇ ਰਚਨਾਕਾਰਾਂ ਨੇ ਪੰਜਾਬੀ ਕਹਾਣੀ ਨੂੰ ਕਿਸਾਨੀ ਜੀਵਨ, ਮੱਧਵਰਗੀ ਜੀਵਨ, ਔਰਤ-ਮਰਦ ਸੰਬੰਧਾਂ ਆਦਿ ਦੀ ਪਰੰਪਰਾਗਤ ਪੇਸ਼ਕਾਰੀ, ਇਕਹਿਰੀ ਕਥਾ-ਬਣਤਰ, ਵਿਚਾਰਧਾਰਕ ਕੱਟੜਤਾ ਅਤੇ ਪਰੰਪਰਾਗਤ ਕਥਾ-ਵਿਧੀਆਂ ਦੀ ਕੈਦ ਤੋਂ ਮੁਕਤ ਕਰਵਾਇਆ ਹੈ। ਇਸ ਨਾਲ ਅੱਜ ਦੀ ਕਹਾਣੀ ਨੇ ਆਪਣਾ ਨਵਾਂ ਰੂਪ ਤਲਾਸ਼ਿਆ ਹੈ, ਜਿਸ ਵਿੱਚ ਪੁਰਾਤਨ ਕਥਾ-ਵਿਧੀ ਨੂੰ ਤਿਲਾਂਜਲੀ ਦੇ ਦਿੱਤੀ ਗਈ ਹੈ।

ਸਮਕਾਲੀ ਜੀਵਨ ਕਹਾਣੀ ਦੀ ਬਣਤਰ ਵਿੱਚ ਜਿਹੜੇ ਰਚਨਾਕਾਰ ਮੋਹਰੀ ਹਨ, ਅਜਮੇਰ ਸਿੱਧੂ ਉਨ੍ਹਾਂ ਵਿੱਚੋਂ ਇੱਕ ਹੈ। ਉਸ ਦੀਆਂ ਕਹਾਣੀਆਂ ਦਾ ਕੇਂਦਰੀ ਧੁਰਾ 'ਮਨੁੱਖੀ ਆਜ਼ਾਦੀ' ਹੈ। ਭਾਵੇਂ ਇਹ ਕੋਈ ਨਵਾਂ ਵਿਸ਼ਾ ਨਹੀਂ, ਇਸ ਤੋਂ ਪਹਿਲਾਂ ਵੀ ਕਈ ਰਚਨਾਕਾਰਾਂ ਨੇ ਅਜਿਹੇ ਹੀ ਵਿਸ਼ਿਆਂ 'ਤੇ ਰਚਨਾਵਾਂ ਰਚੀਆਂ ਹਨ, ਪਰ ਸਿੱਧੂ ਨੇ ਜਿਸ ਡੂੰਘੇ ਅਨੁਭਵ ਅਤੇ ਗਹਿਨ ਦ੍ਰਿਸ਼ਟੀ ਨਾਲ ਸਮਾਜਿਕ ਜ਼ਿੰਦਗੀ ਦਾ ਬਹੁਪੱਖੀ ਅਧਿਐਨ ਕੀਤਾ ਹੈ, ਉਹ ਹੀ ਉਸ ਦੀ ਵਿਲੱਖਣਤਾ ਹੈ। ਸਿੱਧੂ ਇੱਕ ਅਜਿਹਾ ਕਹਾਣੀਕਾਰ ਹੈ ਜਿਸ ਨੇ ਸਮਾਜ ਵਿੱਚ ਫ਼ੈਲੇ ਭ੍ਰਿਸ਼ਟਾਚਾਰ, ਰਾਜਨੀਤਿਕ ਊਣਤਾਈਆਂ, ਸਮਾਜਿਕ ਕਮੀਆਂ,



ਅੰਧ-ਵਿਸ਼ਵਾਸ਼ਾਂ ਵਿੱਚ ਖਚਿਤ, ਜਾਤੀ-ਪਾਤੀ ਸਿਸਟਮ ਵਿੱਚ ਗ੍ਰਸੇ ਲੋਕਾਂ ਦੀਆਂ ਸਮੱਸਿਆਵਾਂ ਨੂੰ ਆਪਣੀਆਂ ਲਿਖਤਾਂ ਦਾ ਮੁੱਖ ਵਿਸ਼ਾ, ਸਮਾਜਿਕ-ਸਭਿਆਚਾਰਕ-ਰਾਜਨੀਤਿਕ ਪ੍ਰਸਥਿਤੀਆਂ ਵਿੱਚੋਂ ਉਤਪੰਨ ਹੁੰਦੀ ਤ੍ਰਾਸਦਿਕ ਮਨੁੱਖੀ ਸਥਿਤੀ ਨੂੰ ਬਣਾਇਆ ਹੈ। ਉਸ ਦੀ ਲੱਗਭਗ ਹਰ ਕਹਾਣੀ ਵਿੱਚੋਂ ਸ਼ੋਸ਼ਿਤ ਮਨੁੱਖ ਦਾ ਚਿਤਰਣ ਹੋਇਆ ਮਿਲਦਾ ਹੈ। ਅੱਜ ਦੇ ਸਮਾਜ ਵਿੱਚ ਵਿਅਕਤੀ ਦੇ ਸ਼ੋਸ਼ਣ ਅਤੇ ਇਸ ਸ਼ੋਸ਼ਣ ਪ੍ਰਤੀ ਵਿਅਕਤੀ ਦੇ ਰੋਹ ਤੇ ਉਸ ਦੀ ਬੇਵਸੀ ਆਪ-ਮੁਹਾਰੇ ਉਸ ਦੀਆਂ ਕਹਾਣੀਆਂ ਵਿੱਚੋਂ ਝਲਕਦੀ ਹੈ। ਵਿਅਕਤੀ ਦੀ ਸੰਕੀਰਣ ਸੋਚ ਅਤੇ ਮਾਨਸਿਕ ਗ਼ੁਲਾਮੀ, ਸਿੱਧੂ ਦੀਆਂ ਕਹਾਣੀਆਂ ਦਾ ਇੱਕ ਮਹੱਤਵਪੂਰਨ ਥੀਮਿਕ ਪਾਸਾਰ ਹੈ। ਇਸ ਸੰਬੰਧੀ ਡਾ. ਰਮਿੰਦਰ ਕੌਰ ਦਾ ਕਹਿਣਾ ਹੈ :

> ਅਜਮੇਰ ਸਿੱਧੂ ਦੀ ਕਹਾਣੀ ਨੂੰ ਪੜ੍ਹਨਾ ਵੀਹਵੀਂ ਸਦੀ ਦੇ ਆਖ਼ਰੀ ਦਹਾਕੇ ਅਤੇ ਇੱਕੀਵੀਂ ਸਦੀ ਦੇ ਪਹਿਲੇ ਦਹਾਕੇ ਦੀ ਪੰਜਾਬੀ ਸੰਵੇਦਨਾ ਨੂੰ ਜਾਨਣਾ ਹੈ। ਇਹ ਦੌਰ ਵਿਸ਼ਵ-ਪੱਧਰ 'ਤੇ ਅਤੇ ਸਥਾਨਕ ਪੱਧਰ 'ਤੇ ਆਈਆਂ ਅਨੇਕਾਂ ਤਬਦੀਲੀਆਂ ਦਾ ਗਵਾਹ ਹੈ। ਰੂਸ ਵਿੱਚ ਸਮਾਜਵਾਦੀ ਬਲਾਕ ਦਾ ਢਹਿ-ਢੇਰੀ ਹੋਣਾ ਪ੍ਰਗਤੀਵਾਦੀ ਸ਼ਕਤੀਆਂ ਲਈ ਇੱਕ ਵੰਗਾਰ ਬਣ ਕੇ ਸਾਹਮਣੇ ਆਉਂਦਾ ਹੈ ਜਦਕਿ ਅਮਰੀਕਾ ਦੇ ਆਰਥਿਕ ਮੰਦਵਾੜੇ ਦੀਆਂ ਤੰਦਾਂ ਪੂੰਜੀਵਾਦ ਦੇ ਮੂਧੇ ਮੂੰਹ ਡਿੱਗਣ ਵਿੱਚੋਂ ਤਲਾਸ਼ੀਆਂ ਜਾਂਦੀਆਂ ਹਨ। ਇਨ੍ਹਾਂ ਘਟਨਾਵਾਂ ਦੇ ਸਮਾਂਤਰ ਵਿਸ਼ਵ-ਵਿਆਪੀ ਪੱਧਰ 'ਤੇ ਫ਼ੈਲਦੇ ਵਿਸ਼ਵੀਕਰਨ ਦੇ ਮੰਡੀ ਕੇਂਦਰਿਤ ਵਿਕਾਸ ਨਾਲ ਆਮ ਆਦਮੀ ਦੀ ਲੁੱਟ ਦਾ ਜਿਹੜਾ ਅਧਿਆਇ ਖੁੱਲ੍ਹਦਾ ਹੈ, ਉਸ ਦੇ ਸਿੱਧੇ ਪ੍ਰਭਾਵ ਹੇਠਾਂ ਤੀਜੀ ਦੁਨੀਆ ਦੇ ਦੇਸ਼ ਆਉਂਦੇ ਹਨ ਜਿੱਥੋਂ ਦੀ ਸਮਾਜਿਕ-ਸਭਿਆਚਾਰਕ ਅਤੇ ਰਾਜਸੀ ਬਣਤਰ ਨਵੀਆਂ ਚੁਣੌਤੀਆਂ ਦੇ ਸਨਮੁਖ ਹੁੰਦੀ ਹੈ। ਪੰਜਾਬ ਵਰਗਾ ਭੂਗੋਲਿਕ ਖਿੱਤਾ ਵਿਸ਼ਵੀਕਰਨ ਦੇ ਪ੍ਰਭਾਵ ਅਧੀਨ ਜਿਸ ਕਿਸਮ ਦੇ ਰਾਜਸੀ, ਸਮਾਜਿਕ ਅਤੇ ਸਭਿਆਚਾਰਕ ਸੰਕਟਾਂ ਦੇ ਸਨਮੁਖ ਹੁੰਦਾ ਹੈ, ਉਸ ਨੂੰ ਸੰਵਾਦ ਦੇ ਨਜ਼ਰੀਏ ਤੋਂ ਪੇਸ਼ ਕਰਨਾ ਸਿੱਧੂ ਦੀ ਕਥਾ ਦਾ ਅਹਿਮ ਵਰਤਾਰਾ ਹੈ। ਇਸ ਦੇ ਨਾਲ-ਨਾਲ ਪੰਜਾਬ ਦੀ ਜਗੀਰੂ ਸਭਿਆਚਾਰਕ ਬਣਤਰ ਦੇ ਘਿਨਾਉਣੇ ਅਵਸ਼ੇਸ਼ਾਂ ਦਾ ਮਨੁੱਖ ਮਾਰੂ ਕਿਰਦਾਰ ਪੇਸ਼ ਕਰ ਕੇ ਇਸ ਦਾ ਮਾਨਵਵਾਦੀ ਬਦਲ ਪੇਸ਼ ਕਰਨਾ ਉਸ ਦੀ ਕਥਾ ਦਾ ਅਹਿਮ ਤੱਤ ਹੈ।[1]

ਸਿੱਧੂ ਦੀਆਂ ਕਹਾਣੀਆਂ ਬਣਤਰ ਅਤੇ ਵਿਸ਼ੇ-ਵਸਤੂ ਪੱਖੋਂ ਵਿਲੱਖਣ ਹਨ। ਉਸ ਦੀਆਂ ਕਹਾਣੀਆਂ ਸਮਾਜ ਦੀ ਨਵ-ਉਸਾਰੀ ਨੂੰ ਆਪਣਾ ਮੂਲ ਵਿਚਾਰਧਾਰਾਈ ਸਰੋਕਾਰ ਬਣਾਉਂਦੀਆਂ ਹਨ। ਸਿੱਧੂ ਦੇ ਰਚਨਾਤਮਕ ਸਰੋਕਾਰਾਂ ਤੋਂ ਪ੍ਰਤੱਖ ਹੁੰਦਾ ਹੈ ਕਿ ਉਹ ਵਰਤਮਾਨ-ਸਮਾਜਿਕ-ਸਭਿਆਚਾਰਕ-ਸਮਾਜਿਕ ਸਿਸਟਮ ਨਾਲ ਸਹਿਮਤ ਨਹੀਂ ਹੈ। ਪਿਛਲੇ ਸਮੇਂ ਦੌਰਾਨ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਤਬਦੀਲੀਆਂ ਦੇ ਮੱਦੇ-ਨਜ਼ਰ

ਉਸ ਦੀ ਹਮਦਰਦੀ ਮਾਨਸਿਕ ਤੌਰ 'ਤੇ ਕਸ਼ਟ ਭੋਗ ਰਹੇ ਪਾਤਰਾਂ ਨਾਲ ਹੈ। ਵਿਅਕਤੀਕ੍ਰਿਤ ਸੰਵੇਦਨਾ ਦੇ ਭਾਰੂ ਹੋਣ ਨਾਲ ਸਮੂਹਿਕ ਸਮਾਜਿਕ ਸੰਕਟ ਦੀ ਥਾਂ ਵਿਅਕਤੀਗਤ ਨਿੱਜਮੁਖੀ ਸੰਕਟ ਸਾਹਿਤ ਰਚਨਾ ਦੇ ਕੇਂਦਰ ਵਿੱਚ ਆ ਗਿਆ ਹੈ। ਇਸ ਲਈ ਅਜੋਕਾ ਸਾਹਿਤ ਚੇਤਨ ਨਾਲੋਂ ਅਵਚੇਤਨੀ ਸੰਸਾਰ ਦੀ ਕਸ਼ਮਕਸ਼ ਦੇ ਚਿਤਰਣ ਵੱਲ ਵਧੇਰੇ ਰੁਚਿਤ ਨਜ਼ਰ ਆਉਂਦਾ ਹੈ। ਉਸ ਦੀਆਂ ਕਹਾਣੀਆਂ ਵਿੱਚ ਉਨ੍ਹਾਂ ਇਨਕਲਾਬੀ ਰੂਪਾਂ ਦੀ ਢੂੰਡ-ਭਾਲ ਪ੍ਰਤੀਤ ਹੁੰਦੀ ਹੈ ਜੋ ਮਨੁੱਖ ਦੀ ਬਿਹਤਰੀ ਲਈ ਵਾਜ਼ਿਬ ਹੈ। ਇਸ ਸੰਦਰਭ ਵਿੱਚ ਡਾ. ਸੁਰਜੀਤ ਦਾ ਕਹਿਣਾ ਹੈ :

> ਸਿੱਧੂ ਦੀਆਂ ਕਹਾਣੀਆਂ ਵਰਤਮਾਨ ਦੌਰ ਵਿੱਚ ਮਨੁੱਖ ਦੀ ਬਿਹਤਰੀ ਨੂੰ ਮੁਖਾਤਿਬ ਵਿਰੋਧਾਂ-ਸੰਘਰਸ਼ਾਂ ਦੇ ਚਿਤਾਰਣ-ਚਿਤਰਣ ਰਾਹੀਂ ਇਨਕਲਾਬ ਦੇ ਮੌਲਿਕ ਰੂਪਾਂ ਦੀ ਤਲਾਸ਼ ਕਰਦੀਆਂ ਪ੍ਰਤੀਤ ਹੁੰਦੀਆਂ ਹਨ।[2]

ਬੌਧਿਕ ਰੂਪ ਵਿੱਚ ਸਿੱਧੂ ਤਰਕਸ਼ੀਲ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਵਾਲਾ ਰਚਨਾਕਾਰ ਹੈ। ਉਸ ਦੀਆਂ ਕਹਾਣੀਆਂ ਦੇ ਵਿਸ਼ੇ ਬੁਨਿਆਦੀ ਸਥਿਤੀ ਪਰਿਵਰਤਨ ਦੀ ਦਿਸ਼ਾ ਵੱਲ ਅਹੁਲਦੇ ਹਨ। ਉਹ ਮਨੋ-ਸੰਤਾਪ ਭੋਗਦੇ ਪਾਤਰਾਂ ਨੂੰ ਸ੍ਵੈ-ਸੰਤਾਪ ਵਿੱਚੋਂ ਕੱਢ ਕੇ ਸਮਾਜਿਕ-ਸੰਸਕ੍ਰਿਤਿਕ ਅਤੇ ਰਾਜਨੀਤਿਕ ਪੱਧਰ 'ਤੇ ਇਕਜੁੱਟ ਕਰਨ ਦੀ ਸ਼ੁਭ ਕਾਮਨਾ ਨਾਲ ਸੰਬੰਧਿਤ ਹਨ। ਇਸ ਤੋਂ ਇਲਾਵਾ ਔਰਤ ਦਮਨ ਅਤੇ ਦਲਿਤ ਚੇਤਨਾ ਦੀ ਧੁਨੀ ਵੀ ਉਸ ਦੀਆਂ ਕਹਾਣੀਆਂ 'ਚੋਂ ਸੁਣਾਈ ਦਿੰਦੀ ਹੈ। ਇਸ ਤਰ੍ਹਾਂ ਉਸ ਦੀ ਕਹਾਣੀ ਸਮਕਾਲ ਵਿੱਚ ਲਿਖੇ ਜਾ ਰਹੇ ਸਾਹਿਤ ਨਾਲ ਕਦਮ ਮਿਲਾਉਂਦੀ ਹੈ।

ਅਜਮੇਰ ਸਿੱਧੂ ਦਾ ਪਹਿਲਾ ਕਹਾਣੀ-ਸੰਗ੍ਰਹਿ 'ਨਚੀਕੇਤਾ ਦੀ ਮੌਤ' 1998 ਈ: 'ਚ ਛਪਿਆ। ਇਸ ਨਾਲ ਪੰਜਾਬੀ ਕਹਾਣੀ ਦੇ ਖੇਤਰ ਵਿੱਚ ਨਵੀਂ ਕਹਾਣੀ ਦੇ ਪ੍ਰਭਾਵ ਪੈਦਾ ਹੋਣੇ ਸ਼ੁਰੂ ਹੁੰਦੇ ਹਨ। ਇਸ ਸੰਗ੍ਰਹਿ ਦੀਆਂ ਕਹਾਣੀਆਂ ਧਰਮ, ਸਮਾਜ ਅਤੇ ਸਭਿਆਚਾਰ ਦੇ ਖੇਤਰ ਦੀਆਂ ਸਥਾਪਿਤ ਮਿੱਥਾਂ ਨੂੰ ਤੋੜਦੀਆਂ ਹਨ। ਉਸ ਦਾ ਦੂਜਾ ਕਹਾਣੀ-ਸੰਗ੍ਰਹਿ 'ਖੂਹ ਗਿੜਦਾ ਹੈ' 2004 ਵਿੱਚ ਛਪ ਕੇ ਆਇਆ। ਉਸ ਦੀਆਂ ਇਸ ਸੰਗ੍ਰਹਿ ਦੀਆਂ ਕਹਾਣੀਆਂ 'ਤੇ ਦਰਸ਼ਨ ਦੁਸਾਂਝ ਵਰਗੇ ਪਾਤਰਾਂ ਆਜ਼ਾਦੀ ਸੰਗਰਾਮੀਆਂ ਅਤੇ ਭਗਤ ਸਿੰਘ ਵਰਗੇ ਸੂਰਮਿਆਂ ਦਾ ਪ੍ਰਭਾਵ ਹੈ। ਉਸ ਦਾ ਤੀਜਾ ਕਹਾਣੀ-ਸੰਗ੍ਰਹਿ 'ਖੁਸ਼ਕ ਅੱਖ ਦਾ ਖ਼ਾਬ' 2013 ਦੀ ਰਚਨਾ ਹੈ। ਉਸ ਦੀਆਂ ਇਹ ਕਹਾਣੀਆਂ ਪੰਜਾਬ ਦੀਆਂ ਅੱਖਾਂ ਵਿੱਚ ਖੁਸ਼ਕ ਹੋ ਚੁੱਕੇ ਖ਼ੁਸ਼ਹਾਲੀ ਦੇ ਸੁਪਨੇ ਦਾ ਬਿਰਤਾਂਤ ਸਿਰਜਦੀਆਂ ਹਨ।

ਇਨ੍ਹਾਂ ਕਹਾਣੀਆਂ ਰਾਹੀਂ ਅਜਮੇਰ ਸਿੱਧੂ ਦੀ ਸਿਰਜਣਾਤਮਕ ਅਤੇ ਬਿਰਤਾਂਤਕ ਪ੍ਰੌੜ੍ਹਤਾ ਉੱਭਰ ਕੇ ਸਾਹਮਣੇ ਆਉਂਦੀ ਹੈ। ਪ੍ਰੋਖ ਤੋਂ ਅਪ੍ਰੋਖ ਰੂਪ ਵਿੱਚ ਜੀਵਨ-ਯਥਾਰਥ ਦੇ ਅਸਤਿੱਤਵੀ ਸੰਕਟ ਬੇਗਾਨਗੀ, ਪੂੰਜੀਵਾਦੀ ਵਿਵਸਥਾ ਵਿੱਚ ਮਨੁੱਖੀ ਪਛਾਣ ਦੇ ਖੁਰਦੇ ਜਾਣ ਦੀ ਵੇਦਨਾ, ਨਸ਼ੇ, ਭ੍ਰਿਸ਼ਟ-ਰਾਜਨੀਤੀ, ਖ਼ਪਤ ਸਭਿਆਚਾਰ ਆਦਿ ਅਨੇਕਾਂ ਵਿਸ਼ਿਆਂ ਨੂੰ ਰਚਨਾ-ਵਸਤੂ ਬਣਾਇਆ ਗਿਆ ਹੈ, ਜਿਨ੍ਹਾਂ ਵਿੱਚ ਇੱਕ ਵਿਸ਼ੇਸ਼ ਬਿਰਤਾਂਤਕੀ ਵਿਧੀ ਅਤੇ ਗ਼ਲਪੀ ਤਰਕ ਛੁਪਿਆ ਹੈ। ਉਹ ਵਰਤਮਾਨ ਸਮੇਂ ਦੀਆਂ ਸਮੱਸਿਆਵਾਂ ਨੂੰ ਆਪਣੀਆਂ ਕਹਾਣੀਆਂ ਰਾਹੀਂ ਪ੍ਰਗਟਾਉਣ ਵਾਲਾ ਇੱਕ ਚੇਤੰਨ ਕਹਾਣੀਕਾਰ ਹੈ। ਉਸ ਦੀਆਂ ਕਹਾਣੀਆਂ ਜੀਵਨ ਸੇਧ ਪ੍ਰਦਾਨ ਕਰਨ ਦੀ ਸਮਰੱਥਾ ਰੱਖਦੀਆਂ ਹਨ। ਉਹ ਬਿਰਤਾਂਤਕੀ ਪਾਠ ਨੂੰ ਲਕੀਰੀ ਪਾਠ ਰਾਹੀਂ ਪ੍ਰਸਤੁਤ ਨਹੀਂ ਕਰਦਾ ਸਗੋਂ ਆਪਣੀ



ਕਹਾਣੀ-ਸਿਰਜਣਾ ਵਿੱਚ ਵੱਖ-ਵੱਖ ਕਥਾ-ਜੁਗਤਾਂ ਦੀ ਵਰਤੋਂ ਕਰਦਾ ਹੈ। ਜਿਨ੍ਹਾਂ ਵਿੱਚ ਉੱਤਮ-ਪੁਰਖ਼ੀ ਬਿਰਤਾਤਾਂ ਦੀ ਵਰਤੋਂ ਕਰਦਿਆਂ ਉਸ ਦੀਆਂ ਕਹਾਣੀਆਂ ਨਵੀਨ ਦਿਸਹੱਦੇ ਸਿਰਜਦੀਆਂ ਹਨ। ਉਸ ਦੀ ਕਹਾਣੀ 'ਗੌਰਜਾਂ' ਇੱਕ ਗ਼ਰੀਬ, ਪੱਛੜੀ ਜਾਤੀ ਦੇ ਪਾਤਰ ਦੀ ਪੇਸ਼ਕਾਰੀ ਨਾਲ ਸੰਬੰਧਿਤ ਹੈ। 'ਗੌਰਜਾਂ' ਅਤੇ 'ਕਬਰ 'ਚ ਦਫ਼ਨ ਹਜ਼ਾਰ ਵਰ੍ਹੇ' ਕਹਾਣੀਆਂ ਰਾਹੀਂ ਉਸ ਨੇ ਜਾਤ-ਪਾਤ, ਵਰਗ ਅਸਮਾਨਤਾ, ਸੱਤਾ ਤੇ ਤਸ਼ੱਦਦ, ਧਾਰਮਿਕ ਅੰਧ-ਵਿਸ਼ਵਾਸ਼ ਆਦਿ ਵਿਸ਼ਿਆਂ ਨੂੰ ਉਭਾਰਿਆ ਹੈ, "ਨਿਮਨ ਜਾਤ ਦੇ ਪਰਿਵਾਰ ਵਿੱਚ ਜੰਮਿਆ ਹੋਣਾ ਇਸ ਕਦਰ ਪ੍ਰਾਣੀ ਦਾ ਪਛਾਣ ਚਿੰਨ੍ਹ ਬਣ ਜਾਂਦਾ ਹੈ ਕਿ ਧਰਮ, ਵਰਗ, ਜਾਤ, ਲਿੰਗ ਤਾਂ ਕੀ ਵਿੱਦਿਆ ਅਤੇ ਪਦਵੀ ਵੀ ਉਸ ਨੂੰ ਨਿਜਾਤ ਦਿਵਾਉਣ ਤੋਂ ਅਸਮਰੱਥ ਰਹਿ ਜਾਂਦੇ ਹਨ।"[3]

ਸਿੱਧੂ ਨੇ ਇਸ ਸੱਚਾਈ ਨੂੰ 'ਗੌਰਜਾਂ' ਕਹਾਣੀ ਵਿੱਚ ਸਾਕਾਰ ਰੂਪ 'ਚ ਪੇਸ਼ ਕੀਤਾ ਹੈ। ਸਾਹਿਤ ਵਿੱਚ ਹੁਣ ਤੱਕ ਆਰਥਿਕ ਮੁੱਲਾਂ ਨੂੰ ਮਾਨਤਾ ਪ੍ਰਾਪਤ ਸੀ। ਇਸ ਆਰਥਿਕਤਾ ਦੇ ਆਧਾਰ 'ਤੇ ਹੀ ਸਮਾਜਿਕ ਰਿਸ਼ਤਿਆਂ ਦੀ ਹੋਂਦ ਨੂੰ ਪਛਾਨਣ ਦਾ ਯਤਨ ਕੀਤਾ ਜਾਂਦਾ ਸੀ। ਇਹ ਦ੍ਰਿਸ਼ਟੀ ਮੁੱਲਵਾਨ ਤੇ ਸਾਰਥਿਕ ਸਮਝੀ ਜਾਂਦੀ ਸੀ। ਅਜਮੇਰ ਸਿੱਧੂ ਨੇ ਇਸ ਧਾਰਨਾ ਨੂੰ ਉਲਟਾ ਕੇ ਆਪਣੀ ਕਹਾਣੀ 'ਗੌਰਜਾਂ' ਵਿੱਚ ਪੇਸ਼ ਕੀਤਾ ਹੈ। ਨੀਵੀਂ ਜਾਤ ਵਾਲੇ 'ਗੌਰਜਾਂ' ਭਾਵੇਂ ਜ਼ਮੀਨ-ਜਾਇਦਾਦ ਦੇ ਮਾਲਕ ਬਣ ਜਾਣ, ਸਮਾਜ ਵਿੱਚ ਉਨ੍ਹਾਂ ਦਾ ਚਾਲ-ਚਲਣ ਸਰਦਾਰਾਂ ਵਾਲਾ ਹੋ ਜਾਵੇ, ਰੋਅਬ ਹੋਵੇ ਪਰ ਸਮਾਜ ਦੇ ਅਚੇਤ ਵਿੱਚ ਵਸਿਆ ਉਨ੍ਹਾਂ ਦਾ ਨੀਵੀਂ ਜਾਤੀ ਦਾ ਸੰਬੰਧ ਖ਼ਤਮ ਨਹੀਂ ਹੋਵੇਗਾ। ਅਜਿਹਾ ਸਰਦਾਰੀ ਰੋਅਬ-ਦਾਬ ਵਾਲਾ ਉੱਚ ਜਾਤੀ ਵਿੱਚ ਸ਼ਾਦੀ ਕਰਨੀ ਚਾਹਵੇਗਾ ਤਾਂ ਉਸ ਨੂੰ ਆਪਣੀ ਨੀਵੀਂ ਜਾਤ ਦੀ ਹੀਣ-ਭਾਵਨਾ ਨਾਲ ਘੁਲ-ਘੁਲ ਕੇ ਮਰਨਾ ਪਵੇਗਾ।

"ਇਸ ਕਹਾਣੀ ਵਿੱਚ 'ਮੰਗ ਖਾਣੀ ਜਾਤ' ਬਾਵਿਆਂ ਦੇ ਜੀਤੂ ਬਾਵੇ ਤੋਂ ਜਗਜੀਤ ਸਿੰਘ ਰਾਹੀਂ ਹੁੰਦਾ ਹੋਇਆ ਸਰਦਾਰ ਜਗਜੀਤ ਸਿੰਘ ਦਾ ਸਫ਼ਰ ਪਰਸੂ, ਪਰਸਾ, ਪਰਸ ਰਾਮ ਦੇ ਤਰਜ 'ਤੇ ਹੈ। ਪੂਰਬਲੀ ਪ੍ਰਗਤੀਵਾਦੀ ਕਹਾਣੀ ਅਨੁਸਾਰ ਆਰਥਿਕ ਪੱਖ ਅਹਿਮ ਹੈ ਜਦੋਂ ਕਿ ਨਵੀਂ ਦਲਿਤ ਚੇਤਨਾ ਜਾਤ ਨੂੰ ਹੀ ਪ੍ਰਮੁੱਖ ਮੰਨਦੀ ਹੈ। ਇਹ ਕਹਾਣੀ ਇੱਕੋ ਸਮੇਂ ਦੋਹਾਂ ਸੱਚਾਂ ਨੂੰ ਪਕੜਦੀ ਹੈ ਅਤੇ ਯਥਾਰਥ ਵਿੱਚ ਮੌਜੂਦ ਇਸ ਦੇ ਸੰਤੁਲਨ ਨੂੰ ਤਲਾਸ਼ ਕੇ ਪੇਸ਼ ਕਰਦੀ ਹੈ।"[4]

ਇਸ ਕਹਾਣੀ ਦੇ ਮੁੱਖ ਪਾਤਰ ਜੀਤੂ ਬਾਵੇ ਨੂੰ ਆਪਣੀ ਬਿਰਾਦਰੀ ਦੇ ਮੰਗ ਖਾਣੇ ਕਿਰਦਾਰ ਨਾਲ ਨਫ਼ਰਤ ਹੈ। ਉਹ ਜੱਟਾਂ ਦੇ ਘਰ ਕੰਮ ਕਰਨ ਨੂੰ ਤਰਜੀਹ ਦਿੰਦਾ ਹੈ ਅਤੇ ਉੱਥੇ ਹੀ ਪ੍ਰਸਥਿਤੀ ਵੱਸ ਮਜਬੂਰ ਹੋਏ ਜੱਟ ਨੂੰ ਸੇਵਾ ਨਾਲ ਪਤਿਆ ਕੇ ਜ਼ਮੀਨ ਦਾ ਮਾਲਕ ਬਣ ਜਾਂਦਾ ਹੈ। ਆਰਥਿਕ ਰੁਤਬੇ ਨੂੰ ਪ੍ਰਾਪਤ ਕਰਨ ਦੇ ਨਾਲੋ-ਨਾਲ ਉਹ ਸਿਆਸੀ ਤਾਕਤ ਹਾਸਿਲ ਕਰਨ ਲਈ ਤਿੰਨ ਵਾਰ ਸਰਪੰਚੀ ਦੀ ਚੋਣ ਹਾਰਦਾ ਹੈ, ਪਰ ਅੰਤ ਵਿੱਚ ਆਪਣੀ ਜਾਤ-ਬਿਰਾਦਰੀ ਦੀਆਂ ਵੋਟਾਂ ਨੂੰ ਹਥਿਆ ਕੇ ਸਰਪੰਚ ਵੀ ਬਣ ਜਾਂਦਾ ਹੈ। ਇਸ ਤਰ੍ਹਾਂ ਉਸ ਦਾ ਜੀਤੂ ਬਾਵੇ ਤੋਂ ਸਰਦਾਰ ਜਗਜੀਤ ਸਿੰਘ ਵਿੱਚ ਰੂਪਾਂਤਰਣ ਹੁੰਦਾ ਹੈ। ਹੁਣ ਉਹ ਜ਼ਮੀਨ-ਜਾਇਦਾਦ, ਸਿਆਸੀ ਤਾਕਤ ਦਾ ਮਾਲਕ ਬਣ ਜਾਂਦਾ ਹੈ। ਪਿੰਡ ਦਾ ਸਮਾਜਿਕ-ਆਰਥਿਕ ਤੋਲ ਅਜਿਹਾ ਹੈ ਕਿ ਲੋਕ ਉਸ ਦੇ ਨਵੇਂ ਰੁਤਬੇ ਨੂੰ ਪ੍ਰਵਾਨ ਕਰ ਲੈਂਦੇ ਹਨ। ਇਸ ਦੇ ਸਮਾਚਾਰ ਸਾਰੀ ਕਹਾਣੀ ਵਿੱਚ ਫ਼ੈਲੇ ਹੋਏ ਹਨ। ਲੋਕ ਉਸ ਨੂੰ 'ਸਰਦਾਰ ਜੀ' ਕਹਿ ਕੇ ਬੁਲਾਉਂਦੇ ਹਨ। ਉਸ ਵੱਲੋਂ ਬੱਚਿਆਂ ਦੇ

ਵੱਢੀਆਂ ਚੂੰਡੀਆਂ, ਮੁੱਕਿਆਂ ਦਾ ਗੁੱਸਾ ਨਾ ਕਰਨਾ, ਉਸ ਨੂੰ ਦੁੱਧ ਪੇਸ਼ ਕਰਨਾ, ਸ਼ਹਿਰੋਂ ਵਾਪਸੀ ਸਮੇਂ ਸਕੂਟਰ ’ਤੇ ਛੱਡ ਜਾਣਾ ਅਤੇ ਸਰਪੰਚ ਚੁਣ ਲੈਣਾ ਆਦਿ ਸਤਹੀ ਪੱਧਰ ’ਤੇ ਉਸ ਦੇ ਉਚੇਚੇ ਸਮਾਜਿਕ ਰੁਤਬੇ ਵੱਲ ਸੰਕੇਤ ਕਰਨ ਵਾਲੇ ਵੇਰਵੇ ਹਨ, ਪਰੰਤੂ ਇਸ ਸਭ ਕੁਝ ਦੇ ਬਾਵਜੂਦ ਲੋਕਾਂ ਦੇ ਮਨਾਂ ਅੰਦਰ ਕਿਤੇ ਉਹ ਜੀਤੂ ਬਾਵੇ ਵਜੋਂ ਵੀ ਮੌਜੂਦ ਹੈ। ਇਸ ਦੀ ਨਿਸ਼ਾਨਦੇਹੀ ਕਹਾਣੀ ਦੇ ਆਖ਼ਰੀ ਪਹਿਰੇ ਵਿੱਚ ਹੁੰਦੀ ਹੈ :

> “ਨੀ ਧੰਨੋ, ਕੀ ਐ। ਆਹ ਅੱਜ ਆਲੇ-ਦੁਆਲੇ ਦੀ ਬੜੀ ਸਜਾਵਟ ਕੀਤੀ ਹੋਈ ਹੈ। ਕਿਸੇ ਮੰਤਰੀ ਨੇ ਆਉਣਾ?”
> “ਕਾਹਨੂੰ ਚਿੰਤੀਏ। ਅੱਜ ਗੌਰਜਾਂ... ਸਮਝੀ ਨੀਂ। ਜੀਤੂ ਬਾਵੇ ਦੀ ਕੁੜੀ ਦਾ ਰਿਸ਼ਤਾ ਹੋਣ ਲੱਗਾ ਐ।” ਗੋਰਜਾਂ... ਜੀਤੂ ਬਾਵੇ ਦੀ ਕੁੜੀ ਸੁਣ ਕੇ ਮੇਰੀ ਹਾਲਤ ਪਾਗ਼ਲਾਂ ਵਰਗੀ ਹੋ ਗਈ ਹੈ। ਮੇਰੇ ਤੋਂ ਸੁਣ ਨੀ ਹੋਇਆ। ਮੈਂ ਭੱਜ ਕੇ ਅੰਦਰ ਵੜ ਗਿਆ ਹਾਂ। ਭੁੱਬਾਂ ਮਾਰ ਕੇ ਰੋਣ ਲੱਗ ਪਿਆ ਹਾਂ।[5]

ਜੀਤੂ ਬਾਵੇ ਦੀ ਕੁੜੀ ਸ਼ਬਦ ਸੁਣ ਕੇ ਉਸ ਦੁਆਲੇ ਬਣਿਆ ਆਭਾ ਮੰਡਲ ਟੁੱਟ ਜਾਂਦਾ ਹੈ। ਉਸ ਦੀ ਸਮੱਸਿਆ ਉਸ ਨੂੰ ਵਿਅਕਤੀਗਤ ਰੂਪ ਵਿੱਚ ਬਾਵਾ ਕਹੇ ਜਾਣ ਦੀ ਹੈ, ਸਮੁੱਚੀ ਜਾਤ ਨੂੰ ਨਹੀਂ। ਇਸ ਤਰ੍ਹਾਂ ਸਿੱਧੂ ਇਸ ਵਿਆਪਕ ਸਮੂਹਿਕ ਸਮੱਸਿਆ ਨੂੰ ਵਿਅਕਤੀਗਤ ਸਮੱਸਿਆ ਤੱਕ ਸੀਮਿਤ ਕਰ ਦਿੰਦਾ ਹੈ। “ਕਹਾਣੀ ਦੇ ਪਾਠ ਰਾਹੀਂ ਇਹ ਗੱਲ ਬਿਲਕੁਲ ਸਪੱਸ਼ਟ ਹੈ ਕਿ ਆਜ਼ਾਦੀ ਤੋਂ ਬਾਅਦ ‘ਨਹਿਰੂ ਮਾਡਲ’ ਅਧੀਨ ਹੋਏ ਪੂੰਜੀਵਾਦੀ ਵਿਕਾਸ ਤੇ ਵਿਨਾਸ਼ ਦੇ ਅਜੋਕੇ ਵਰਤਾਰੇ ਵਿੱਚ ਮਨੁੱਖ ਦੀ ਪਛਾਣ ਉਸ ਦੀ ਜਾਤ ਤੋਂ ਨਿਖੇੜ ਕੇ ਨਹੀਂ ਵੇਖੀ ਜਾਂਦੀ।”[6] ਕਹਾਣੀ ਦੀਆਂ ਹੇਠ ਲਿਖੀਆਂ ਸਤਰਾਂ ਦਲਿਤ ਚੇਤਨਾ ਦੇ ਇਸ ਪੱਖ ਨੂੰ ਹੀ ਪੇਸ਼ ਕਰਦੀਆਂ ਹਨ :

> “ਅੱਜ ਦੁਨੀਆ ਚੰਨ ’ਤੇ ਪਹੁੰਚ ਗਈ ਹੈ, ਪਰ ਅਸੀਂ ਲੋਕ ਟੱਟੀਆਂ, ਗੋਹੇ ਚੁੱਕਣ ਜੋਗੇ ਰਹੇ ਹਾਂ। ਪੀੜ੍ਹੀ-ਦਰ-ਪੀੜ੍ਹੀ ਸਮਾਜਿਕ-ਆਰਥਿਕ ਦਾਬੇ, ਵਿਤਕਰੇ ਤੇ ਅਨਿਆਂ ਦੀ ਚੱਕੀ ਹੇਠ ਪੀਸੇ ਜਾ ਰਹੇ ਹਾਂ। ਬੇਇਜ਼ਤੀ ਭਰੇ ਸ਼ਬਦ ਸੁਣਨਾ, ਮਜ਼ਦੂਰੀ ਕਰਨਾ ਤੇ ਲੁੱਟ ਹੋਣਾ ਸਾਡੇ ਹਿੱਸੇ ਆਇਆ ਹੈ।
> ਕੁਰਸੀਆਂ ਦੇ ਚਾਹਵਾਨਾਂ, ਪੂੰਜੀਪਤੀਆਂ ਨੇ ਸਾਨੂੰ ਜ਼ਿੰਦਗੀ ਦੀ ਬਜਾਇ ਨਰਕ ਵਿੱਚ ਸੁੱਟੀ ਰੱਖਿਐ। ਸਾਡੀਆਂ ਬਿਰਾਦਰੀਆਂ ਸਦੀਆਂ ਤੋਂ ਇਨਸਾਨੀ ਸਲੂਕਾਂ ਤੋਂ ਵਾਂਝੀਆਂ ਰਹੀਆਂ ਨੇ। ...ਗੰਦ ਚੁੱਕਣਾ, ਪਸ਼ੂਆਂ ਵਾਂਗ ਕੰਮ ਕਰਨਾ ਸਾਡੇ ਲਈ ਰਾਖਵਾਂਕਰਨ ਹੈ।”[7]

ਆਰਥਿਕ ਰੁਤਬੇ ਦੀ ਤਬਦੀਲੀ ਨਾਲ ਹੀ ਸਮਾਜਿਕ ਰੁਤਬੇ ਦੀ ਤਬੀਦਲੀ ਜੁੜੀ ਹੋਈ ਹੈ, ਪਰ ਜਾਤ ਨਾਲ ਜੁੜੇ ਸਮਾਜਿਕ ਰੁਤਬੇ ਦੀ ਤਬਦੀਲੀ ਇੱਕ ਹੀ ਪੀੜ੍ਹੀ ਅੰਦਰ ਹੋ ਸਕਣੀ ਮੁਸ਼ਕਿਲ ਹੈ। ਆਰਥਿਕ ਤਬਦੀਲੀ ਨਾਲੋਂ ਸਭਿਆਚਾਰਕ ਤਬਦੀਲੀ ਦੀ ਰਫ਼ਤਾਰ ਹੌਲ਼ੀ ਹੁੰਦੀ ਹੈ। ਤਬਦੀਲੀ ਦੀ ਇਹ ਮੱਧਮ ਰਫ਼ਤਾਰ ਵਿਅਕਤੀਗਤ ਰੂਪ ਵਿੱਚ ਤਬਦੀਲ ਹੋ ਰਹੀ ਜਾਤ/ਜਮਾਤ ਦੇ ਮੈਂਬਰਾਂ ਲਈ ਸੰਤਾਪ ਦਾ ਕਾਰਨ ਬਣਦੀ ਹੈ। “ਇਹੀ ਵਿਡੰਬਨਾ ਹੈ ਕਿ ਦਲਿਤ ਜਿਸ ਜਾਤ ਵਿੱਚ ਜਨਮ ਲੈਂਦਾ ਹੈ, ਉਸੇ ਨੂੰ ਨਫ਼ਰਤ



ਵੀ ਕਰਦਾ ਹੈ, ਉਸ ਤੋਂ ਆਸਰਾ ਵੀ ਲੈਂਦਾ ਹੈ, ਉਸ ਤੋਂ ਖਹਿੜਾ ਵੀ ਛੁਡਾਉਣਾ ਚਾਹੁੰਦਾ ਹੈ। ਸਮਾਜਿਕ ਯਥਾਰਥ ਦੇ ਗੁੰਝਲਦਾਰ ਮਸਲਿਆਂ ਨੂੰ ਸਿਧਾਂਤਕ ਪੱਧਰ ’ਤੇ ਰਾਜਨੀਤਿਕ ਪੈਂਤੜੇ ਤੋਂ ਹੱਲ ਕਰ ਲੈਣਾ ਸੌਖਾ ਹੁੰਦਾ ਹੈ, ਪਰ ਅਸਲੀਅਤ ਵਿੱਚ ਇਹ ਕਿਵੇਂ ਗੁੰਝਲਦਾਰ ਢੰਗ ਨਾਲ ਪਹੁੰਚੇ ਹੋਏ ਹੁੰਦੇ ਹਨ, ਉਸ ਨੂੰ ਵਿਵਹਾਰ ਵਿੱਚ ਨਿਭਾਉਣਾ ਮੁਸ਼ਕਿਲ ਹੈ। ਕਹਾਣੀਕਾਰ ਨੇ ਜਾਤ-ਜਮਾਤ ਦੇ ਆਰਥਿਕ-ਮਾਨਸਿਕ ਪਹਿਲੂ ਦੀ ਸਮਾਜਿਕ-ਸਭਿਆਚਾਰਕ ਪੱਖ ਤੋਂ ਕੋਈ ਰਾਜਨੀਤਿਕ ਪਰਿਭਾਸ਼ਾ ਨਹੀਂ ਕੀਤੀ। ਸਗੋਂ ਇਹ ਗੁੰਝਲਦਾਰ ਯਥਾਰਥ ਪੇਸ਼ ਕਰ ਕੇ ਇਸ ਗੁੰਝਲ ਵੱਲ ਧਿਆਨ ਦੁਆਇਆ ਹੈ।”[8] ਇਸ ਕਹਾਣੀ ਵਿੱਚ ਮੂਲ ਵਿਸ਼ੇ ਜਾਤ-ਪਾਤ ਦੀ ਸਮੱਸਿਆ ਦੇ ਨਾਲ-ਨਾਲ ਪਰਵਾਸ, ਨਸਲਵਾਦ, ਪਿੰਡ ਦਾ ਜਾਤੀ-ਜਮਾਤੀ ਪ੍ਰਬੰਧ ਅਤੇ ਸਿਆਸਤ ਆਦਿ ਉੱਪ-ਵਿਸ਼ੇ ਵੀ ਲਏ ਹਨ।

‘ਕਬਰ ’ਚ ਦਫ਼ਨ ਹਜ਼ਾਰ ਵਰ੍ਹੇ’ ਕਹਾਣੀ ਵੀ ਗੌਰਜਾਂ ਕਹਾਣੀ ਵਾਂਗ ਹੀ ਸਮਾਜਿਕ/ਨੈਤਿਕ ਚਰਿੱਤਰ ਦੇ ਵਿਕਾਸ ਵਿੱਚ ਧਾਰਮਿਕ ਕੱਟੜਤਾ ਅਤੇ ਫ਼ਿਰਕੂਪੁਣੇ ਦੀਆਂ ਰੁਕਾਵਟਾਂ ਨੂੰ ਰੌਚਕ ਢੰਗ ਨਾਲ ਪੇਸ਼ ਕਰਦੀ ਹੈ। ਇਸ ਫ਼ਿਰਕਾਪ੍ਰਸਤੀ ਦੀਆਂ ਜੜ੍ਹਾਂ ਭਾਰਤੀ ਮਨੁੱਖ ਦੇ ਅਵਚੇਤਨ ਵਿੱਚ ਹਨ ਜਿਨ੍ਹਾਂ ਨੂੰ ਇਤਿਹਾਸ ਦੇ ਅਨੇਕਾਂ ਪ੍ਰਸੰਗਾਂ ਨੇ ਸੰਪਰਦਾਇਕਤਾ ਦੇ ਜ਼ਹਿਰ ਨਾਲ ਸਿੰਜਿਆ ਹੈ।

ਇਹ ਕਹਾਣੀ ਵਿਗਿਆਨ ਅਤੇ ਤਕਨਾਲੌਜੀ ਦੀਆਂ ਸਿਖ਼ਰਾਂ ਨੂੰ ਛੂੰਹਦੀ ਮਨੁੱਖੀ ਸਭਿਅਤਾ ਦੇ ਸਮਾਨਾਂਤਰ ਮਨੁੱਖ ਦੇ ਅਮਾਨਵੀ, ਅਸਭਿਅਕ ਅਤੇ ਅਨੈਤਿਕ ਵਿਹਾਰ ਦਾ ਕੌੜਾ ਸੱਚ ਪੇਸ਼ ਕਰਦੀ ਹੈ। ਇਸ ਕਹਾਣੀ ਵਿੱਚ ਇੱਕ ਪਾਸੇ ਡਾ. ਸੁਵੀਰ ਨਵੀਂ ਤਕਨਾਲੌਜੀ ਅਤੇ ਵਿਗਿਆਨਕ ਤਜ਼ਰਬਿਆਂ ਰਾਹੀਂ ਮਨੁੱਖੀ ਸ਼ਨਾਖ਼ਤ ਦੇ ਨਵੇਂ ਆਯਾਮ ਤਲਾਸ਼ ਰਿਹਾ ਹੈ। ਦੂਜੇ ਪਾਸੇ ਉਸ ਦਾ ਨੌਕਰ ਯੋਗੇਸ਼ ਆਪਣੀ ਦਕੀਆਨੂਸੀ ਦੰਭੀ ਮਾਨਸਿਕਤਾ ਅਧੀਨ ਫ਼ਿਰਕਾਪ੍ਰਸਤ ਹੈ। ਉਹ ਮਨੁੱਖ ਨੂੰ ਜਾਤ, ਧਰਮ ਅਤੇ ਕੌਮ ਵਿੱਚ ਵੰਡ ਕੇ ਵੇਖਦਾ ਹੈ। ਜਿਸ ਦੇ ਪਿੱਛੇ ਇਨਸਾਨੀਅਤ ਛੁਪ ਜਾਂਦੀ ਹੈ।

ਡਾ. ਸੁਵੀਰ ਨਾਲ ਲੈਬ ਵਿੱਚ ਉਸ ਦਾ ਨੌਕਰ ਯੋਗੇਸ਼ ਅਤੇ ਸਹਾਇਕ ਰਾਧਿਕਾ ਹੈ। ਰਾਧਿਕਾ ਤੋਂ ਪਹਿਲਾਂ ਸਹਾਇਕ ਜਾਵੇਦ ਸੀ, ਪਰ ਰਾਮ ਭਗਤ ਯੋਗੇਸ਼ ਦੀ ਜਾਵੇਦ ਨਾਲ ਨਹੀਂ ਸੀ ਬਣੀ। ਰਾਧਿਕਾ ਦੇ ਆਉਣ ’ਤੇ ਯੋਗੇਸ਼ ਖ਼ੁਸ਼ ਸੀ। ਯੋਗੇਸ਼ ਕੱਟੜ ਵਿਅਕਤੀ ਸੀ। ਉਹ ਵਿਆਹ ਆਪਣੇ ਧਰਮ ਵਿੱਚ ਹੀ ਕਰਵਾਉਣ ਨੂੰ ਪਹਿਲ ਦਿੰਦਾ ਸੀ। ਚੰਗੇ ਨੌਕਰਾਂ ਦੀ ਘਾਟ ਕਾਰਨ ਹੀ ਡਾ. ਸਵੀਰ ਨੇ ਉਸ ਨੂੰ ਆਪਣੇ ਕੋਲ ਟਿਕਾਇਆ ਹੋਇਆ ਸੀ। ਯੋਗੇਸ਼ ’ਤੇ ਆਪਣੀ ਜਾਤ ਅਤੇ ਧਰਮ ਪੂਰੀ ਤਰ੍ਹਾਂ ਹਾਵੀ ਸਨ। ਉਸ ਵਿੱਚ ਇਨਸਾਨੀਅਤ ਘੱਟ ਹੀ ਵਿਖਾਈ ਦਿੰਦੀ ਸੀ। ਇਸ ਦੀਆਂ ਨਿਸ਼ਾਨੀਆਂ ਉਸ ਦੇ ਸੁਭਾਅ ਵਿੱਚ ਪਹਿਲਾਂ ਤੋਂ ਹੀ ਪ੍ਰਗਟ ਹੁੰਦੀਆਂ ਸਨ। ਉਸ ਦਾ ਡਾ. ਜਾਵੇਦ ਦੀ ਥਾਂ ਰਾਧਿਕਾ ਨੂੰ ਪਸੰਦ ਕਰਨਾ, ਮੁਸਲਮਾਨਾਂ ਪ੍ਰਤੀ ਘ੍ਰਿਣਾ ਭਾਵ ਨੂੰ ਦਰਸਾਉਂਦਾ ਹੈ :

> “ਭਾਰਤੀ ਮੁਸਲਮਾਨ ਸਾਡੇ ਹਿੰਦੂਆਂ ਵਾਂਗ ਹੀ ਅੱਛੇ ਸ਼ਹਿਰੀ ਹਨ। ਇਸ ਦੇਸ਼ ’ਤੇ ਇੱਥੋਂ ਦੇ ਬਾਸ਼ਿੰਦਿਆਂ ਦਾ ਬਰਾਬਰ ਦਾ ਹੱਕ ਏ।” ਡਾਕਟਰ ਰਾਧਿਕਾ ਨੇ ਕਿਹਾ ਸੀ।
> “ਇਹ ਪਾਕਿਸਤਾਨ ਦੇ ਹਿਮਾਇਤੀ ਨੇ ਤੇ ਦੇਸ਼ ਦੇ ਦੁਸ਼ਮਣ। ਇਨ੍ਹਾਂ ਨੂੰ ਤਾਂ ‘ਮੌਤ’ ਮਗਰੋਂ ਵੀ ਮਾਫ਼ ਨਈਂ ਕਰਨਾ ਚਾਹੀਦਾ। ਯੋਗੇਸ਼ ਦੇ ਬੋਲਾਂ ਵਿੱਚ ਤਲਖ਼ੀ ਸੀ।”[9]

ਆਪਣੀ ਇਸੇ ਸੰਕੀਰਨ ਸੋਚ ਸਦਕਾ ਹੀ ਉਹ ਆਰਸੀ ਨਾਮੀ ਮੁਸਲਿਮ ਲੜਕੀ ਦੀ ਲਾਸ਼ ਨਾਲ ਗਿਲਾਨੀ ਭਰਿਆ ਕੁਕਰਮ ਕਰਦਾ ਹੈ। ਇਸ ਦੀ ਪ੍ਰੇਰਕ ਉਸ ਦੀ ਸੰਕੀਰਨ ਸੋਚ, ਕੱਟੜਤਾ ਅਤੇ ਫ਼ਿਰਕੂਪੁਣਾ ਹੈ। ਇਹ ਉਸ ਦੀ ਨੈਤਿਕਤਾ ਅਤੇ ਜਜ਼ਬਾਤੀ ਤਰਲਤਾ ਦਾ ਘਾਣ ਕਰਦੀ ਹੈ ਜਿਸ ਸੰਬੰਧੀ ਡਾ. ਸੁਵੀਰ ਦੀ ਧਾਰਨਾ ਬਣੀ ਸੀ :

> "...ਪਰ ਯੋਗੇਸ਼ ਰਾਮ ਭਗਤ ਹੈ। ਇਨ੍ਹੇ ਸਰਵੈਂਟ ਰੂਮ ਨੂੰ ਮੰਦਰ ਵਿੱਚ ਬਦਲਿਆ ਹੋਇਆ ਹੈ। ਮੂਰਤੀਆਂ ਦੀ ਪੂਜਾ ਕੀਤੇ ਬਗ਼ੈਰ ਕਿਸੇ ਕੰਮ ਨੂੰ ਹੱਥ ਨਹੀਂ ਲਾਉਂਦਾ। ਬੱਤੀ ਸਾਲ ਦਾ ਹੋ ਗਿਆ ਹੈ। ਮੇਰੇ ਵਾਂਗ ਕੱਲਮ-'ਕੱਲਾ। ...ਉਂਝ ਇਹ ਚਿੱਟੇ ਕੁੜਤੇ-ਪਜ਼ਾਮੇ ਵਿੱਚ ਸ਼ਾਂਤ ਚਿੱਤ ਦਿਖਾਈ ਦੇਵੇਗਾ। ਮੱਥੇ ਦੇ ਤਿਲਕ ਤੋਂ ਇਹ ਕੋਈ ਤਪੱਸਵੀ ਲਗਦਾ ਹੈ। ਇਖ਼ਲਾਕ ਦਾ ਵੀ ਵਧੀਆ ਲਗਦਾ। ਇਸ ਨੇ ਰਾਧਿਕਾ ਨੂੰ ਕਦੀ ਮਾੜੀ ਨਜ਼ਰ ਨਾਲ ਨਹੀਂ ਵੇਖਿਆ। ਸਗੋਂ ਕਹੇਗਾ ਇਹ ਤਾਂ ਸਾਡੀ ਕੁੜੀ ਆ। ਇਹਨੇ ਬਿਗਾਨੀ ਕਦੇ ਆਰਸੀ ਨੂੰ ਵੀ ਨਹੀਂ ਸਮਝਿਆ ਸੀ...।"[10]

ਇਹ ਕਹਾਣੀ ਮਨੁੱਖ ਦੇ ਵਿਹਾਰ ਦੀ ਪਛਾਣ ਕਰਵਾਉਂਦੀ ਹੈ ਕਿ ਅਜੇ ਤੱਕ ਤਕਨਾਲੌਜੀ ਅਤੇ ਹਾਈਟੈੱਕ ਸੁਸਾਇਟੀ ਦਾ ਮਨੁੱਖੀ ਇਖ਼ਲਾਕ ਅਤੇ ਨੈਤਿਕਤਾ ਨਾਲ ਕੋਈ ਤਾਲਮੇਲ ਸਥਾਪਿਤ ਨਹੀਂ ਹੋ ਸਕਿਆ। ਨਿੱਜੀ ਆਜ਼ਾਦੀ ਦੇ ਨਾਂ ਹੇਠ ਇਹ ਹਾਈਟੈੱਕ ਸੁਸਾਇਟੀ ਮਨੁੱਖ ਦੇ ਧੁਰ ਅੰਦਰ ਵਸੇ ਦੰਭੀ ਅਤੇ ਦਕਿਆਨੂਸੀ ਵਿਚਾਰਾਂ ਨੂੰ ਘੱਟ ਕਰਨ ਦੀ ਬਜਾਇ ਇਸ ਉੱਤੇ ਸੰਕੀਰਨਤਾ ਅਤੇ ਕੱਟੜਤਾ ਦੀ ਪੁੱਠ ਚੜ੍ਹਾਉਣ ਦਾ ਕੰਮ ਤੇਜ਼ੀ ਨਾਲ ਕਰ ਰਹੀ ਹੈ। ਅੱਜ ਵੀ ਡੀ.ਐੱਨ.ਏ. ਦੀ ਬਜਾਇ ਮਨੁੱਖ ਦੀ ਸ਼ਨਾਖ਼ਤ ਉਸ ਦੀ ਕੌਮ, ਜਾਤ, ਧਰਮ, ਗੋਤ ਬਣਦੇ ਹਨ। ਸਥਿਤੀ ਦੀ ਵਿਡੰਬਨਾ ਇਹ ਹੈ ਕਿ ਜਿਊਂਦਿਆਂ ਦੇ ਨਾਲ ਮੁਰਦਾ ਮਨੁੱਖ ਵੀ ਇਨ੍ਹਾਂ ਸੰਪਰਦਾਇਕ ਵਿਤਕਰਿਆਂ ਦਾ ਸ਼ਿਕਾਰ ਬਣਦਾ ਹੈ।

ਸਿੱਧੂ ਦੁਆਰਾ ਰਚਿਤ 'ਨਾਸੂਰ', 'ਪਿੱਠਭੂਮੀ', 'ਬੰਦ ਦਰਵਾਜਾ' ਅਤੇ 'ਥੇਹ' ਕਹਾਣੀਆਂ ਕਾਮ ਇੱਛਾ ਦੇ ਦਮਨ, ਵਿਸਫ਼ੋਟ ਅਤੇ ਮਨੋ-ਸਮਾਜਿਕ ਨਤੀਜਿਆਂ ਨੂੰ ਪੇਸ਼ ਕਰਦੀਆਂ ਕਹਾਣੀਆਂ ਹਨ। ਇਸ ਸੰਬੰਧੀ ਤਰਨਜੀਤ ਕੌਰ ਦਾ ਵਿਚਾਰ ਹੈ :

> ਮਨੁੱਖੀ ਜੀਵਨ ਵਿੱਚ ਕਾਮ ਦੋ ਰੂਪਾਂ ਵਿੱਚ ਵਿਚਰਦਾ ਹੈ। ਇੱਕ ਕਾਮ ਦਾ ਸਾਡੇ ਸਮਾਜ 'ਤੇ ਸਾਕਾਰਾਤਮਕ ਅਸਰ ਪੈਂਦਾ ਹੈ। ਮਨੁੱਖੀ ਜੀਵਨ ਦਾ ਇਹ ਯਥਾਰਥ ਹੈ ਕਿ ਕਈ ਵਾਰ ਮਨੁੱਖ ਕਾਮ-ਰੁਚੀਆਂ ਪੂਰੀਆਂ ਨਾ ਹੋ ਜਾਣ ਕਰ ਕੇ ਪਾਗ਼ਲ ਹੋ ਜਾਂਦਾ ਹੈ, ਆਪਣਾ ਮਾਨਸਿਕ ਤਵਾਜਨ ਖੋ ਬੈਠਦਾ ਹੈ ਤੇ ਕਾਮ ਇੱਛਾ ਦੀ ਪੂਰਤੀ ਹੋ ਜਾਣ 'ਤੇ ਠੀਕ ਵੀ ਹੋ ਜਾਂਦਾ ਹੈ। ਇਸ ਸਥਿਤੀ ਵਿੱਚ ਤਾਂ ਕਾਮ ਮਨੁੱਖ ਲਈ ਜ਼ਰੂਰੀ ਭੁੱਖ ਬਣ ਜਾਂਦਾ ਹੈ, ਪਰ ਕਈ ਵਾਰ ਕਾਮ ਮਨੁੱਖ ਨੂੰ ਪਸ਼ੂ ਵੀ ਬਣਾ ਦਿੰਦਾ ਹੈ ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਸਮਾਜ ਵਿੱਚ ਮਨੁੱਖ, ਮਨੁੱਖ ਨਾਲ ਜ਼ਬਰਦਸਤੀ ਕਾਮ ਸੰਬੰਧ ਰੱਖਣਾ ਚਾਹੁੰਦਾ ਹੈ ਜੋ ਮਨੁੱਖਤਾ ਦੀ ਦ੍ਰਿਸ਼ਟੀ ਤੋਂ ਗੁਨਾਹ ਹੈ। ਇਹ ਕਾਮ ਦਾ ਨਾਕਾਰਾਤਮਕ ਪੱਖ ਹੈ।[11]



'ਨਾਸੂਰ' ਅਤੇ 'ਪਿੱਠਭੂਮੀ' ਕਹਾਣੀਆਂ ਵਿੱਚ ਸਿੱਧੂ ਨੇ 'ਮਾਂ' ਦੇ ਵਿਆਹ ਬਾਹਰੇ ਕਾਮ ਸੰਬੰਧਾਂ ਅਧੀਨ ਔਲਾਦ ਵਿੱਚ ਪੈਦਾ ਹੋਈ ਹੀਣ-ਭਾਵਨਾ ਅਤੇ ਸਮਾਜਿਕ ਅਪਮਾਨ ਨੂੰ ਚਿਤਰਿਤ ਕੀਤਾ ਹੈ। ਇਨ੍ਹਾਂ ਕਹਾਣੀਆਂ ਵਿੱਚ ਵਿਸ਼ਾਦ ਅਤੇ ਸਮਾਜਿਕ ਅਪਮਾਨ 'ਸ਼ਿਵ ਕੁਮਾਰ ਬਟਾਲਵੀ' ਦੀ ਕਵਿਤਾ 'ਮੈਂ ਤੇ ਮੈਂ' ਵਿਚਲੇ ਨਾਇਕ ਦੇ ਵਿਸ਼ਾਦ ਅਤੇ ਜਲਾਲਤ ਦੀ ਯਾਦ ਦਿਵਾਉਂਦਾ ਹੈ। 'ਨਾਸੂਰ' ਕਹਾਣੀ ਵਿੱਚ ਜਿੱਥੇ ਮੰਮੀ ਦੇ ਕਾਮੁਕ ਸੰਬੰਧਾਂ ਨੂੰ ਸ਼ਿਵ ਦੁਆਰਾ ਫ਼ੋਕਸ ਕੀਤਾ ਗਿਆ ਹੈ ਉੱਥੇ 'ਪਿੱਠਭੂਮੀ' ਕਹਾਣੀ ਵਿੱਚ ਮੰਮੀ ਦੁਆਰਾ ਫ਼ੋਕਸ ਕੀਤਾ ਗਿਆ ਹੈ। ਨਾਜਾਇਜ਼ ਜਾਪਦੇ ਕਾਮੁਕ ਸੰਬੰਧਾਂ ਨੂੰ ਤਰਕ ਪ੍ਰਦਾਨ ਕਰਨ ਦੇ ਆਹਰ ਵਿੱਚ ਮੰਮੀ ਨਿੱਤ 'ਅੱਗ ਦੇ ਆਵੇ' ਵਿੱਚ ਬੈਠਦੀ ਹੈ, ਜੋ ਕਦੀ ਠੰਢਾ ਨਹੀਂ ਹੁੰਦਾ :

> ਸਾਈ ਜੀਜੂ ਸ਼ਾਹ ਨੂੰ ਤਾਂ ਇੱਕ ਵਾਰ ਅੱਗ ਦੇ ਆਵੇ ਵਿੱਚ ਬੈਠਣਾ ਪਿਆ ਸੀ। ਮੈਂ ਹਰ ਰੋਜ਼ ਬਹਿੰਦੀ ਹਾਂ, ਪਰ ਇਹ ਆਵਾ ਠੰਢਾ ਨਹੀਂ ਹੁੰਦਾ। ਧੁਖਦਾ ਰਹਿੰਦਾ ਹੈ। ਕਦੀ ਜ਼ਿਆਦਾ ਬਲਣ ਲੱਗ ਪੈਂਦਾ ਹੈ। ਇਸ ਅੱਗ ਵਿੱਚ ਮੈਂ ਤਾਂ ਸੜਦੀ ਹੀ ਹਾਂ। ਨਾਲ ਸ਼ਿਵ ਵੀ ਸੜਦਾ ਹੈ।[12]

ਉਸ ਦਾ ਆਪਣਾ ਅੰਦਰਲਾ ਅਕਸ ਉਸ ਦੀਆਂ ਆਪਣੀਆਂ ਨਜ਼ਰਾਂ ਵਿੱਚ ਡਰਾਵਣੇ ਚਿਹਰੇ ਦੇ ਰੂਪ ਵਿੱਚ ਉਜਾਗਰ ਹੋ ਰਿਹਾ ਹੈ।

'ਨਾਸੂਰ' ਅਤੇ 'ਪਿੱਠਭੂਮੀ' ਕਹਾਣੀਆਂ ਦੇ ਲਕੀਰੀ ਬਿਰਤਾਂਤ ਵਿੱਚ ਇਹ ਗੱਲ ਉੱਭਰਦੀ ਹੈ ਕਿ ਰੂਪ ਪੜ੍ਹਾਈ-ਲਿਖਾਈ ਵਿੱਚ ਬਹੁਤ ਕਮਜ਼ੋਰ ਸੀ। ਉਸ ਦੇ ਭਰਾ ਅਤੇ ਪਿਤਾ ਕਾਰੋਬਾਰ ਵਿੱਚ ਮਜ਼ਰੂਫ਼ ਸਨ। ਉਸ 'ਤੇ ਘਰ ਦੇ ਕੰਮਾਂ ਦਾ ਬੋਝ ਸੀ। ਉਸ ਦੇ ਵਿਆਹ ਦੀ ਕਿਸੇ ਨੂੰ ਚਿੰਤਾ ਨਹੀਂ ਸੀ। ਪਹਿਲਾਂ ਉਹ ਨੌਕਰ ਨਾਲ ਸੰਬੰਧ ਬਣਾਉਣ ਦੀ ਕੋਸ਼ਿਸ਼ ਕਰਦੀ ਹੈ ਪਰ ਸਫ਼ਲ ਨਹੀਂ ਹੁੰਦੀ। ਉਸ ਦਾ ਮੰਗਲੀਕ ਹੋਣਾ ਵੀ ਵਿਆਹ ਵਿਚਲੀ ਇੱਕ ਰੁਕਾਵਟ ਸੀ। ਮੰਗਲੀਕ ਮੁੰਡੇ ਦੀ ਤਲਾਸ਼ ਵਿੱਚ ਉਸ ਦੀ ਉਮਰ ਅਠਾਈ ਸਾਲ ਤੱਕ ਪਹੁੰਚ ਜਾਂਦੀ ਹੈ। ਇਸੇ ਸਮੇਂ ਉਸ ਦਾ ਮੇਲ ਤਿਰਪਾਠੀ ਜੀ ਨਾਲ ਹੁੰਦਾ ਹੈ। ਉਸ ਦੁਆਰਾ ਦੱਸੇ ਉਪਾਅ ਨਾਲ ਮੰਗਲੀਕ ਮੁੰਡਾ ਤਾਂ ਨਹੀਂ ਮਿਲਦਾ ਪਰ ਉਸ ਦੇ ਸੰਬੰਧ ਤਿਰਪਾਠੀ ਨਾਲ ਬਣ ਜਾਂਦੇ ਹਨ। ਇਹੀ ਵਿਅੰਗ ਹੈ ਕਿ ਤਿਰਪਾਠੀ ਨੂੰ ਰੂਪ ਨਾਲ ਕਾਮੁਕ ਸੰਬੰਧ ਬਣਾਉਣ ਤੋਂ ਕਿਸੇ ਗ੍ਰਹਿਯੋਗ ਦਾ ਖ਼ਤਰਾ ਨਹੀਂ ਅਤੇ ਨਾ ਹੀ ਨਾਜਾਇਜ਼ ਔਲਾਦ ਦਾ ਪਿਓ ਬਣਨ ਵਿੱਚ। ਇਸ ਪ੍ਰਕਾਰ ਉਹ ਵੀ ਇੱਕ ਸ਼ੋਸ਼ਣਕਾਰੀ ਧਿਰ ਹੈ ਜਿਸ ਦਾ ਅਹਿਸਾਸ ਰੂਪ ਨੂੰ ਪਿੱਛੋਂ ਜਾ ਕੇ ਹੁੰਦਾ ਹੈ। ਰੂਪ ਦੇ ਗਰਭਵਤੀ ਹੋ ਜਾਣ 'ਤੇ ਕਿਸੇ ਪ੍ਰਕਾਰ ਦੇ ਸੰਕਟ ਤੋਂ ਬਚਣ ਲਈ ਤਿਰਪਾਠੀ ਜੀ ਉਸ ਦਾ ਵਿਆਹ ਜਲਦ ਹੀ ਕਰਵਾ ਦਿੰਦੇ ਹਨ। ਸੱਤਵੇਂ ਮਹੀਨੇ ਵਿੱਚ ਹੀ ਬੱਚਾ ਹੋ ਜਾਣ 'ਤੇ ਉਸ ਦਾ ਘਰਵਾਲਾ ਛੱਡ ਦਿੰਦਾ ਹੈ। ਮਾਪੇ ਵੀ ਨਹੀਂ ਓਟਦੇ ਤਾਂ ਤਿਰਪਾਠੀ ਜੀ ਆਸਰਾ ਦਿੰਦੇ ਹਨ। ਉਹ ਲੋਕਾਂ ਤੋਂ ਚੋਰੀ ਤਿਰਪਾਠੀ ਜੀ ਨਾਲ ਜੋਤਿਸ਼ ਦਾ ਕੰਮ ਕਰਨ ਲਗਦੀ ਹੈ। ਪੁੱਤ ਦੇ ਵੱਡੇ ਹੋਣ 'ਤੇ ਉਸ ਦਾ ਅਸਲ ਦੁਖਾਂਤ ਸ਼ੁਰੂ ਹੁੰਦਾ ਹੈ। ਆਂਢੀ-ਗੁਆਂਢੀ ਅਤੇ ਜਮਾਤੀ ਉਸ ਨੂੰ ਜੋਤਸ਼ੀ ਦੀ ਔਲਾਦ ਕਹਿ ਕੇ ਛੇੜਦੇ ਹਨ। ਸ਼ਿਵ ਇਸ ਸੰਤਾਪ ਨਾਲ ਜੁਆਨ ਹੁੰਦਾ ਹੈ ਅਤੇ ਵਿਆਹ

ਕਰਵਾ ਲੈਂਦਾ ਹੈ, ਪਰ ਇਹ ਸੰਤਾਪ ਉਸ ਦਾ ਅਤੇ ਉਸ ਦੀ ਮਾਂ ਦਾ ਖਹਿੜਾ ਨਹੀਂ ਛੱਡਦਾ। ਨੂੰਹ ਵੀ ਸੱਸ ਨੂੰ ਮਾਣ-ਸਤਿਕਾਰ ਦੇਣ ਦੀ ਥਾਂ ਲੋਕਾਂ ਵਾਂਗ ਹੀ ਆਰਾਂ ਲਾਉਂਦੀ ਹੈ। ਜਿਸ ਕਾਰਨ ਰੂਪ ਆਪਣਾ ਮਾਨਸਿਕ ਸਮਤੋਲ ਗੁਆ ਬੈਠਦੀ ਹੈ।

"ਇਸ ਕਹਾਣੀ ਵਿੱਚ ਲੇਖਕ ਨੇ ਕੇਵਲ ਮੰਗਲੀਕ ਹੋਣ ਦੇ ਵਹਿਮ ਨਾਲ ਜੁੜੀ ਤ੍ਰਾਸਦੀ ਹੀ ਨਹੀਂ ਸਗੋਂ ਇਸ ਵਿਚਾਰਧਾਰਾ ਦੇ ਦੁਆਲੇ ਉਸਾਰੇ ਸਾਰੇ ਵਿਚਾਰਧਾਰਕ ਜਗਤ ਨੂੰ ਹੀ ਢਹਿ-ਢੇਰੀ ਕਰ ਦਿੱਤਾ ਹੈ। ਰੂਪ ਅਤੇ ਤਿਰਪਾਠੀ ਦੋਹਾਂ ਦਾ ਜੋਤਿਸ਼ੀ ਹੋਣਾ ਪਰ ਰੂਪ ਦਾ ਹਰ ਸਮੇਂ ਮੁਸੀਬਤ ਵਿੱਚ ਫ਼ਸੇ ਰਹਿਣਾ ਹੀ ਸਾਰੀ ਵਿਚਾਰਧਾਰਾ ਦੀ ਫੂਕ ਕੱਢ ਦਿੰਦਾ ਹੈ। ਕਹਾਣੀ ਦਰਸਾਉਂਦੀ ਹੈ ਕਿ ਰੂਪ ਨੂੰ ਮੰਗਲੀਕ ਵਰ ਦੀ ਨਹੀਂ ਸਗੋਂ ਸਿਰਫ਼ ਵਰ ਦੀ ਜ਼ਰੂਰਤ ਸੀ, ਉਹ ਆਪਣੇ ਕੁਦਰਤੀ ਵੇਗ ਵਿੱਚ ਪਹਿਲਾਂ ਨੌਕਰ ਅਤੇ ਬਾਅਦ ਵਿੱਚ ਤਿਰਪਾਠੀ ਵੱਲ ਝੁਕ ਜਾਂਦੀ ਹੈ। ਕਹਾਣੀ ਵਿੱਚ ਕਿਤੇ ਜ਼ਿਕਰ ਨਹੀਂ ਹੈ ਪਰ ਸਿੱਧੂ ਤੇ ਸਮੁੱਚੇ ਗ਼ਲਪ ਜਗਤ ਅੰਦਰਲਾ ਤਰਕ ਇਸ ਪਾਸੇ ਵੱਲ ਇਸ਼ਾਰਾ ਕਰਦਾ ਹੈ ਕਿ ਉਸ ਲਈ ਨੌਕਰ ਵਰ ਵੀ ਸ਼ਾਇਦ ਯੋਗ ਸੀ।"[13] 'ਥੇਹ' ਕਹਾਣੀ ਵਿੱਚ ਜਸਪਿੰਦਰ ਦਾ ਪਿਤਾ ਵੀ ਸਭ ਥੇਹ ਹੋਣ ਪਿੱਛੋਂ ਇਹੀ ਸੋਚਦਾ ਹੈ।

ਇਸ ਕਹਾਣੀ ਵਿੱਚ ਸਮਾਜ ਦੀ ਕਰੂਰਤਾ ਸਥੂਲ ਦੀ ਬਜਾਇ ਸੂਖ਼ਮ ਵਿਖਾਈ ਦਿੰਦੀ ਹੈ। ਇਸ ਕਹਾਣੀ ਵਿੱਚ ਰੂਪ ਦੇ ਭਰਾ ਅਤੇ ਉਸ ਦਾ ਪਿਓ, ਰੂਪ ਦੀ ਕੁੱਟਮਾਰ ਕਰਨ ਦੀ ਥਾਂ ਉਸ ਨਾਲ ਮਿਲਣਾ-ਵਰਤਣਾ ਛੱਡ ਦਿੰਦੇ ਹਨ। ਉਸ ਦਾ ਪਤੀ ਪ੍ਰਮੋਦ ਵੀ ਕਲੇਸ਼ ਜਾਂ ਕਤਲ ਦੀ ਬਜਾਇ ਤਲਾਕ ਨੂੰ ਤਰਜੀਹ ਦਿੰਦਾ ਹੈ। ਆਂਢੀ-ਗੁਆਂਢੀ ਵੀ ਤਿਰਪਾਠੀ ਅਤੇ ਰੂਪ ਦੇ ਸੰਬੰਧਾਂ ਬਾਰੇ ਮੂੰਹ 'ਤੇ ਕਹਿਣ ਦੀ ਬਜਾਇ ਆਨੀ-ਬਹਾਨੀ ਸ਼ਿਵ ਨੂੰ ਛੇੜਦੇ ਹਨ। ਉਹ ਤੰਗ ਕਰਨ ਲਈ ਸ਼ਿਵ ਦੀ ਸ਼ਕਲ ਨੂੰ ਆਧਾਰ ਬਣਾਉਂਦੇ ਹਨ। ਸਮਾਜ ਬੜੀ ਸੂਖ਼ਮਤਾ ਨਾਲ ਸਰੀਰਕ ਬਲ ਦੀ ਥਾਂ ਮਾਨਸਿਕ ਤੰਦਾਂ ਨਾਲ ਕਰਦਾ ਹੈ। ਰਚਨਾਕਾਰ ਦਾ ਵਿਚਾਰ ਹੈ ਕਿ ਇਹ ਜ਼ਰੂਰੀ ਨਹੀਂ ਕਿ ਦੋਸ਼ੀ ਹੀ ਸੰਤਾਪ ਭੋਗੇ, ਸਗੋਂ ਨਿਰਦੋਸ਼ ਜਾਂ ਘੱਟ ਦੋਸ਼ੀ ਹੀ ਸਾਡੇ ਸਮਾਜਿਕ ਢਾਂਚੇ ਵਿੱਚ ਵਧੇਰੇ ਸੰਤਾਪ ਭੋਗਦੇ ਹਨ। ਇਸ ਕਹਾਣੀ ਵਿੱਚ ਰੂਪ ਦੇ ਭਰਾ, ਪਿਓ, ਪਤੀ ਅਤੇ ਤਿਰਪਾਠੀ, ਬੰਗੜ, ਸ਼ੰਭੂ ਦੋਸ਼ੀ ਹਨ ਪਰ ਉਹ ਸੰਤਾਪ ਮੁਕਤ ਹਨ। ਰੂਪ ਆਪਣੇ ਮਾਪਿਆਂ ਅਤੇ ਤਿਰਪਾਠੀ ਦੇ ਮੁਕਾਬਲੇ ਕੁਝ ਵੀ ਦੋਸ਼ੀ ਨਹੀਂ ਪਰ ਉਹ ਵੀ ਸੰਤਾਪਗ੍ਰਸਤ ਹੈ ਜਦੋਂ ਕਿ ਸ਼ਿਵ ਤਾਂ ਨਿਰਦੋਸ਼ ਹੁੰਦਿਆਂ ਵੀ ਸਭ ਤੋਂ ਵੱਧ ਸੰਤਾਪ ਬਚਪਨ ਤੋਂ ਹੀ ਭੋਗਦਾ ਰਿਹਾ ਹੈ। ਇਸੇ ਤਰ੍ਹਾਂ ਦੀ ਹੀ ਕਹਾਣੀ 'ਚਾਨਣੀ ਰਾਤ ਦਾ ਦੁਖਾਂਤ' ਕਰਤਾਰ ਸਿੰਘ ਦੁੱਗਲ ਦੀ ਲਿਖੀ ਹੋਈ ਹੈ। ਜਿਸ ਵਿੱਚ ਗੁਨਾਹ ਮਾਲਣ ਕਰਦੀ ਹੈ ਤੇ ਖੂਹ ਵਿੱਚ ਛਾਲ ਮਾਰ ਕੇ ਉਸ ਦੀ ਧੀ ਮਰ ਜਾਂਦੀ ਹੈ। 'ਪਿੱਠਭੂਮੀ' ਅਤੇ 'ਨਾਸੂਰ' ਕਹਾਣੀ ਸੰਬੰਧੀ ਡਾ. ਸੁਰਜੀਤ ਦੀ ਧਾਰਨਾ ਹੈ :

> ਇਨ੍ਹਾਂ ਦੋਹਾਂ ਕਹਾਣੀਆਂ ਵਿੱਚ ਅਜਮੇਰ ਸਿੱਧੂ ਨੇ ਸਮਾਜਿਕ ਮਰਿਯਾਦਾ ਅਤੇ ਮਾਨਵੀ ਕਾਮ-ਇੱਛਾ ਦੇ ਪ੍ਰਵਚਨਾਂ ਦੇ ਨਾਲ-ਨਾਲ ਆਪਣਾ ਵੀ ਤਰਕਸ਼ੀਲ ਤੇ ਵਸਤੂਭਾਵੀ ਪ੍ਰਵਚਨ ਉਸਾਰਿਆ ਹੈ ਜੋ ਵਧੇਰੇ ਕਰ ਕੇ ਖ਼ਾਮੋਸ਼ ਹੀ ਰਹਿੰਦਾ ਹੈ। ਇਨ੍ਹਾਂ ਕਹਾਣੀਆਂ ਦੇ ਪਾਠਾਂ ਦੇ ਅੰਤਰੀਵੀ ਤੱਤਾਂ ਦੇ ਆਪਸੀ ਸਮਾਯੋਜਨ ਵਿੱਚੋਂ ਸਮਾਜਿਕ ਮਰਿਯਾਦਾਵਾਂ ਤੇ ਜ਼ੋਰਾਵਰ ਕਾਮ-ਇੱਛਾਵਾਂ ਦੀ ਨਾਜਾਇਜ਼ ਰਿਸ਼ਤੇ ਰਾਹੀਂ ਪੂਰਤੀ ਦਾ ਅਸਮਾਜਿਕ



> ਰਸਤਾ ਦੋਵੇਂ ਹੀ ਸ਼ਿਵ ਦੀ ਮਾਂ ਨੂੰ ਕਿਸੇ ਸੁਖਾਵੇਂ ਅੰਤ ਵੱਲ ਲਿਜਾਂਦੀਆਂ ਨਹੀਂ ਦਿਖਦੀਆਂ। ਜਾਇਜ਼ ਮਨੁੱਖੀ ਲੋੜਾਂ ਦੀ ਪੂਰਤੀ ਲਈ ਸੁਖਾਵੀਆਂ ਸਮਾਜਿਕ-ਸੰਸਕ੍ਰਿਤਿਕ ਸੰਰਚਨਾਵਾਂ ਦੀ ਤਲਾਸ਼ ਦੀ ਲੋੜ ਇਨ੍ਹਾਂ ਕਹਾਣੀਆਂ ਦੀ ਖਾਮੋਸ਼ੀ ਵਿੱਚੋਂ ਹੀ ਉੱਭਰਦੀ/ਗੂੰਜਦੀ ਹੈ।[14]

'ਬੰਦ ਦਰਵਾਜ਼ਾ' ਕਹਾਣੀ ਕਾਮੁਕ ਦਬਾਓ ਦੇ ਪ੍ਰਭਾਵ ਵੱਲ ਮਨੁੱਖੀ ਵਿਹਾਰ ਦੇ ਵਿਗੜੇ ਸੰਤੁਲਨ ਨੂੰ ਪੇਸ਼ ਕਰਦੀ ਹੈ। ਇਹ ਕਾਮੁਕ ਦਬਾਓ ਐਨਾ ਭਿਆਨਕ ਹੈ ਕਿ ਇਹ ਮਿਹਨਤੀ, ਸਿਰੜੀ ਅਤੇ ਸਾਧਾਰਨ ਵਿਅਕਤੀ ਨੂੰ ਬਲਾਤਕਾਰੀ ਦੇ ਰੂਪ 'ਚ ਤਬਦੀਲ ਕਰ ਦਿੰਦਾ ਹੈ। ਇਸ ਕਹਾਣੀ ਵਿੱਚ ਕਾਮ ਇੱਛਾ ਦੇ ਦਮਨ, ਦਮਨ ਤੋਂ ਮਨੋਰੋਗ ਵਿੱਚ ਵਟ ਜਾਣ ਅਤੇ ਅੰਤ ਬਲਾਤਕਾਰ ਦੇ ਰੂਪ ਵਿੱਚ ਵਿਸਫ਼ੋਟ ਹੋ ਜਾਣ ਦਾ ਬਿਰਤਾਂਤ ਉਸਾਰਿਆ ਗਿਆ ਹੈ। ਇਸ ਕਹਾਣੀ ਵਿੱਚ 'ਮੈਂ' ਪਾਤਰ ਦਾ ਭਰਾ ਵਿਆਹ ਨਾ ਹੋਣ ਕਾਰਨ ਆਪਣਾ ਮਾਨਸਿਕ ਸੰਤੁਲਨ ਗੁਆ ਬੈਠਦਾ ਹੈ। ਉਸ ਦਾ ਵਿਆਹ ਨਾ ਹੋਣ ਦੇ ਕਾਰਨ ਕਹਾਣੀ ਵਿੱਚੋਂ ਸਪੱਸ਼ਟ ਨਹੀਂ ਹੁੰਦੇ। ਉਹ ਸ਼ਰਾਬ ਦਾ ਆਦੀ ਅਤੇ ਅਜੀਬ ਹਰਕਤਾਂ ਕਰਦਾ ਰਹਿੰਦਾ ਹੈ। ਉਸ ਦੀ ਹਾਲਤ ਦਾ ਜ਼ਿੰਮੇਵਾਰ ਪਿਓ ਵੀ ਸੀ ਜਿਸਦੀ ਪੈਸੇ ਪਿੱਛੇ ਲੱਗੀ ਦੌੜ ਸੀ। ਉਸ ਦੀ ਕਾਮੁਕ ਬਿਰਤੀ ਅਧੀਨ ਸਮਾਜਿਕ ਮਰਿਯਾਦਾ ਦੇ ਉਲਟ ਉਹ ਗੁਆਂਢੀਆਂ ਦੀ ਨੂੰਹ ਨਾਲ ਵੀ ਛੇੜਖਾਨੀ ਕਰ ਬੈਠਦਾ ਹੈ। ਸਥਿਤੀ ਦਾ ਵਿਅੰਗ ਹੈ ਕਿ ਉਸ ਦੇ ਮਾਂ-ਬਾਪ ਅਸਲ ਕਾਰਨ ਨੂੰ ਸਮਝੇ ਬਿਨਾ ਸਾਧਾਂ-ਸੰਤਾਂ ਦੇ ਚੱਕਰਾਂ 'ਚ ਪਏ ਹਨ। ਜਿਸ ਡੇਰੇ ਜਾ ਕੇ ਉਸ ਨੂੰ ਆਰਾਮ ਆਇਆ ਸਮਝ ਲਿਆ ਜਾਂਦਾ ਹੈ। ਉੱਥੇ ਹੀ ਬਲਾਤਕਾਰ ਵਰਗੀ ਸ਼ਰਮਨਾਕ ਘਟਨਾ ਵਾਪਰਦੀ ਹੈ। ਦੋਸ਼ੀਆਂ ਵਿੱਚ 'ਮੈਂ' ਪਾਤਰ ਦਾ ਭਰਾ ਵੀ ਸ਼ਾਮਿਲ ਹੁੰਦਾ ਹੈ।

"ਸਿੱਧੂ ਦੀ ਖ਼ੂਬਸੂਰਤੀ ਇਸੇ ਨੁਕਤੇ ਵਿੱਚ ਹੀ ਨਿਹਿਤ ਹੈ ਕਿ ਉਸ ਨੇ ਮਾਨਸਿਕ ਤੇ ਜਿਸਮ ਦੀਆਂ ਬੁਨਿਆਦੀ ਖ਼ਾਹਿਸ਼ਾਂ ਦੀ ਤ੍ਰਿਪਤੀ ਅੱਗੇ ਤੰਗ-ਦ੍ਰਿਸ਼ਟੀ ਵਿੱਚੋਂ ਉਪਜੀਆਂ ਰੋਕਾਂ ਦੇ ਸਿੱਟੇ ਵਜੋਂ ਪੈਦਾ ਹੁੰਦੇ ਸਮਾਜਿਕ ਅਤੇ ਮਾਨਸਿਕ ਵਿਗਾੜਾਂ ਨੂੰ ਬਾਖ਼ੂਬੀ ਪੇਸ਼ ਕੀਤਾ ਹੈ। ਇਹ ਕਹਾਣੀ ਸਮੇਂ ਅਤੇ ਜਿਸਮ ਦੀ ਨਜ਼ਾਕਤ ਨੂੰ ਸਹੀ ਵਕਤ ਸਮਝਣ ਦੀ ਚੇਤਨਾ ਨੂੰ ਪੇਸ਼ ਕਰਦੀ ਹੈ। ਇਸ ਕਹਾਣੀ ਵਿੱਚ ਸਾਧਾਂ ਦੇ ਡੇਰਿਆਂ ਉੱਤੇ ਉੱਗਦੀ ਅੰਧ-ਵਿਸ਼ਵਾਸ਼ਾਂ ਅਤੇ ਕੁਕਰਮਾਂ ਦੀ ਫ਼ਸਲ ਤੋਂ ਪਾਠਕ ਵਰਗ ਨੂੰ ਸੁਚੇਤ ਕਰਵਾਇਆ ਗਿਆ ਹੈ।"[15]

ਇਸ ਕਹਾਣੀ ਰਾਹੀਂ ਸਿੱਧੂ ਨੇ ਸਾਧਾਂ-ਸੰਤਾਂ ਦੁਆਰਾ ਬਣਾਏ ਡੇਰਿਆਂ ਵਿੱਚ ਲੋਕਾਂ ਨੂੰ ਲੁੱਟਣ, ਆਪਣੀਆਂ ਝੂਠੀਆਂ ਕਰਾਮਾਤਾਂ ਵਿਖਾਉਣ ਅਤੇ ਰਿਸ਼ਤਿਆਂ ਨੂੰ ਸ਼ੱਕੀ ਕਰਨ ਦੀ ਹਕੀਕਤ ਨੂੰ ਉਭਾਰਿਆ ਹੈ। ਕਹਾਣੀ ਦੇ ਸ਼ੁਰੂ ਵਿੱਚ ਹੀ 'ਮੈਂ' ਪਾਤਰ ਦੇ ਚਾਚੇ ਦੁਆਰਾ ਉਸ ਦਾ ਸਹੀ ਇਲਾਜ਼ ਕਰਵਾਉਣ ਅਤੇ ਵਿਆਹ ਦੇਣ ਦੀ ਸਲਾਹ ਮੰਨਣ ਤੋਂ ਉਸ ਦੇ ਮਾਂ-ਬਾਪ ਇਨਕਾਰੀ ਹੋ ਜਾਂਦੇ ਹਨ। ਉਹ ਤਾਂ ਸਗੋਂ ਚਾਚੇ ਨੂੰ ਹੀ ਦੋਸ਼ੀ ਸਮਝਦੇ ਹਨ। ਸਾਧਾਂ-ਸੰਤਾਂ ਦੇ ਪਾਖੰਡਾਂ ਅਤੇ ਡੇਰਿਆਂ ਦੇ ਸੱਚ ਨੂੰ ਸਿੱਧੂ ਨੇ ਜਿਸ ਤਰ੍ਹਾਂ ਬਿਆਨ ਕੀਤਾ ਹੈ ਉਹ ਪਾਠਕ ਮਨ ਨੂੰ ਟੁੰਭਣ ਵਾਲਾ ਹੈ :

> ਸਾਨੂੰ ਸ਼ਰਾਰਤ ਸੁੱਝੀ। ਮੈਂ ਹਟਕੋਰੇ ਲੈਣ ਲੱਗ ਪਿਆ ਸੀ। ਮੇਰੀਆਂ ਚੀਕਾਂ ਉੱਚੀ ਹੋ ਗਈਆਂ ਸਨ। ਚਾਚਾ 'ਊ... ਅਹੂ।' ਕਰਨ

ਲੱਗ ਪਿਆ ਸੀ।

ਚੇਲਾ ਸਾਡੀਆਂ ’ਵਾਜਾਂ ਸੁਣ ਕੇ ਚੁੱਪ ਕਰ ਗਿਆ ਸੀ। ਉਸ ਨੇ ਬੱਤੀ ਜਗਾਈ। ਸਾਡੇ ਵੱਲ ਨੂੰ ਆ ਗਿਆ ਸੀ। ਅਸੀਂ ਚਾਂਭਲ ਗਏ ਸਾਂ। ਸਾਡੀਆਂ ਹਟਕੋਰਿਆਂ ਦੀਆਂ ’ਵਾਜਾਂ ਹੋਰ ਉੱਚੀ ਹੋ ਗਈਆਂ ਸਨ। ਉਹ ਬੁੜ-ਬੁੜ ਕਰਦਾ ਮੰਜੇ ’ਤੇ ਜਾ ਪਿਆ ਸੀ। ਅਸੀਂ ਵੀ ਸੌਂ ਗਏ ਸਾਂ। ਸਵੇਰਾ ਹੋ ਗਿਆ ਸੀ।

ਖੂਹ ਉੱਤੇ ਬੁੜ੍ਹੀਆਂ ਪਾਣੀ ਭਰ ਰਹੀਆਂ ਸਨ। ਚੇਲੇ ਬਾਰੇ ਫ਼ਿਕਰਮੰਦ ਲਗਦੀਆਂ ਸਨ।

“ਨੀ ਰਤਨੀਏ। ਰਾਤ ਤਾਂ ਕਹਿਰ ਹੋ ਗਿਆ। ਚੇਲੇ ’ਤੇ ਬੜੀ ਕਰੜਾਈ ਹੋਈ। ਬੜਾ ਸਖ਼ਤ ਪਹਿਰਾ ਸੀ।”

“ਬਾਬਾ ਸ਼ਹੀਦ ਪਿੰਡ ਨੂੰ ਬਖ਼ਸ਼ਣ। ਮੈਂ ਤੇ ਅੱਜ ਪ੍ਰਸਾਦ ਚੜ੍ਹਾਊਂ।”

ਰਤਨੀ ਬੰਸੋ ਨਾਲੋਂ ਵੀ ਜ਼ਿਆਦਾ ਫ਼ਿਕਰਮੰਦ ਸੀ।”[16]

ਸਿੱਧੂ ਦੀ ਇਹ ਕਹਾਣੀ ਸਮਾਜਿਕ ਸੰਕਟ ਦੇ ਸੰਦਰਭ ਵਿੱਚ ਤਰਕਸ਼ੀਲ ਲਹਿਰ ਦਾ ਸੂਤਰ ਬਣ ਕੇ ਉੱਭਰਦੀ ਹੈ।

ਕਹਾਣੀ ‘ਥੇਹ’ ਵਿੱਚ ਸਿੱਧੂ ਨੇ ਸੈਕਸ ਸੰਬੰਧਾਂ ਤੋਂ ਪੈਦਾ ਏਡਜ਼ ਵਰਗੇ ਭਿਆਨਕ ਰੋਗ ਦਾ ਹਮਲਾ ਮਨੁੱਖ ’ਤੇ ਵਿਖਾਇਆ ਹੈ। ਉਸ ਨੇ ਏਡਜ਼ ਰੋਗੀ ਦੀ ਮਾਨਸਿਕ ਦਸ਼ਾ ਦੀਆਂ ਪਰਤਾਂ ਵੀ ਫ਼ੋਲੀਆਂ ਹਨ। ਇਸ ਰੋਗ ਦੀ ਤਹਿ ਵਿੱਚ ਕੰਮ ਕਰਦੇ ਸਮਾਜਿਕ-ਸਭਿਆਚਾਰਕ ਅਤੇ ਮਨੋਵਿਗਿਆਨਕ ਕਾਰਨ ਕਹਾਣੀ ਦੇ ਬਿਰਤਾਂਤ ਦਾ ਹਿੱਸਾ ਹਨ। ਇਹ ਇੱਕ ਅਜਿਹੇ ਵਿਅਕਤੀ ਦੀ ਕਹਾਣੀ ਹੈ ਜਿਸ ਦਾ ਪਹਿਲਾਂ ਘੱਟ ਜ਼ਮੀਨ ਕਾਰਨ ਵਿਆਹ ਨਹੀਂ ਸੀ ਹੁੰਦਾ। ਜ਼ਮੀਨ ਨੂੰ ਇਕੱਠੀ ਰੱਖਣ ਲਈ ਤਾਂ ਜੋ ਆਰਥਿਕ ਸੰਕਟ ਤੋਂ ਬਚਿਆ ਜਾ ਸਕੇ ‘ਵਿਆਹ ’ਚ ਕੀ ਧਰਿਆ, ਦਿਓਰ ਭਾਬੀ ’ਚ ਕੀ ਵੰਡਿਆ’ ਦਾ ਸੰਕਲਪ ਅਪਣਾ ਲਿਆ ਜਾਂਦਾ ਹੈ, ਪਰ ਇਹ ਸਥਿਤੀ ਕੁਝ ਸਮੇਂ ਲਈ ਹੀ ਰਹਿੰਦੀ ਹੈ। ਆਪਣੀ ਸਮਝ ਅਨੁਕੂਲ ਕਰਨੈਲ ਸਿੰਘ ਭਰਾ-ਭਰਜਾਈ ਤੋਂ ਬਾਹਰਾ ਹੋ ਕੇ ਵਿਆਹ ਕਰਵਾ ਲੈਂਦਾ ਹੈ, ਪਰ ਉਸ ਦੀ ਘਰਵਾਲੀ ਕਰਤਾਰੀ ਇੱਕ ਬੱਚੀ ਨੂੰ ਜਨਮ ਦੇ ਕੇ ਦੂਜੀ ਉਮੀਦਵਾਰੀ ਸਮੇਂ ਮਰ ਜਾਂਦੀ ਹੈ। ਕਾਮ ਭੁੱਖ ਦੀ ਪੂਰਤੀ ਉਹ ਗੋਰਖਣ ਤੋਂ ਕਰਦਾ ਹੈ। ਉਸ ਦੀ ਕੁੜੀ ਜਸਪਿੰਦਰ ਦੇ ਸੰਬੰਧ ਘਰ ਦੇ ਕਾਮੇ ਭਈਏ ਨਾਲ ਹੋ ਜਾਂਦੇ ਹਨ। ਉਹ ਭਈਏ ਨੂੰ ਘਰੋਂ ਭਜਾ ਦਿੰਦਾ ਹੈ ਅਤੇ ਜਸਪਿੰਦਰ ਦਾ ਵਿਆਹ ਕੈਨੇਡਾ ਵਸਦੇ ਮੁੰਡੇ ਨਾਲ ਕਰ ਦਿੰਦਾ ਹੈ। ਗੋਰਖਣ ਵੀ ਪਾਗ਼ਲ ਹੋ ਜਾਂਦੀ ਹੈ। ਜਸਪਿੰਦਰ ਦੇ ਸੱਦੇ ’ਤੇ ਉਹ ਧੀ-ਜੁਆਈ ਨਾਲ ਦੇਸ਼ ਪਰਤ ਆਉਂਦਾ ਹੈ। ਦੇਸ਼ ਵਾਪਸੀ ’ਤੇ ਉਸ ਦਾ ਜੁਆਈ ਗੁਜ਼ਰ ਜਾਂਦਾ ਹੈ ਅਤੇ ਉਹ ਖ਼ੁਦ ਬੀਮਾਰ ਹੋ ਜਾਂਦਾ ਹੈ। ਗੋਰਖਣ ਵੀ ਏਡਜ਼ ਦਾ ਸ਼ਿਕਾਰ ਹੋ ਕੇ ਮਰ ਜਾਂਦੀ ਹੈ। ਗੋਰਖਣ ਅਤੇ ਜਸਪਿੰਦਰ ਦੇ ਖ਼ਲਤ-ਮਲਤ ਹੁੰਦੇ ਬਿੰਬਾਂ ਦੀ ਭਿਆਨਕਤਾ ਵਿੱਚ ਜਕੜਿਆ ਕੇਂਦਰੀ ਪਾਤਰ ਇਸ ਕਦਰ ਦੋਸ਼ ਭਾਵ ਦਾ ਸ਼ਿਕਾਰ ਹੋ ਜਾਂਦਾ ਹੈ ਕਿ ਉਸ ਨੂੰ ਸਪਣੀਆਂ ਤੇ ਕੀੜੀਆਂ ਤੋਂ ਡਰ ਆਉਂਦਾ ਹੈ ਜੋ ਉਸ ਨੂੰ ਆਪਣੇ ਜਿਸਮ ’ਤੇ ਰੀਂਗਦੀਆਂ ਪ੍ਰਤੀਤ ਹੁੰਦੀਆਂ ਹਨ। ਜਦੋਂ ਉਹ ਆਪਣੀ ਦੋਹਤੀ ਦੇ ਜਨਮ ਦੀ ਖ਼ੁਸ਼ੀ ਮਨਾ ਰਿਹਾ ਹੁੰਦਾ ਹੈ ਤਾਂ ਉਸ ਨੂੰ ਜੁਆਈ ਦੇ ਏਡਜ਼ ਰੋਗੀ ਹੋਣ ਦਾ ਦਾ ਪਤਾ ਲਗਦਾ ਹੈ। ਧੀ ਕੋਲ ਜਾਣ ਦੀ ਤਿਆਰੀ ਕਰਦੇ ਸਮੇਂ ਉਸ ਨੂੰ ਜਸਪਿੰਦਰ ਦੀ ਚਿੱਠੀ ਮਿਲਦੀ ਹੈ ਜੋ



ਉਸ ਨੂੰ ਲਾਹਣਤਾਂ ਪਾਉਂਦੀ ਹੈ :

> ਤੂੰ ਮੇਰਾ ਪਿਓ ਨੀ। ਦੁਸ਼ਮਣ ਨਿਕਲਿਆ। ਦੋਸਤ ਤਾਂ ਬਣਦਾ ਜੇ ਭਈਏ ਨਾਲ ਵਿਆਹ ਦਿੰਦਾ। ਇਹਦੇ ਨਾਲੋਂ ਖੂਹ ’ਚ ਧੱਕਾ ਦੇ ਦਿੰਦਾ। ਮੇਰੇ ਲਈ ਲੱਭਿਆ ਮੱਖਣ ਸਿੰਘ...। ਚਾਰ ਸਾਲ ਮੇਰੀ ਦੇਹ ਨੂੰ ਚਰੂੰਡਦਾ ਰਿਹਾ ਤੇ ਤੁਰ ਗਿਆ। ਹੁਣ ਮੇਰੀ ਵਾਰੀ ਏ। ਨਾਲ ਇਸ ਨਿੱਕੀ ਜ਼ਿੰਦ ਦੀ। ਮੈਂ ਤਾਂ...।[17]

ਪੰਜਾਬੀ ਔਰਤ ਦੇ ਭਈਏ ਨਾਲ ਸੰਬੰਧਾਂ ਦੇ ਬਹੁਤ ਘੱਟ ਵੇਰਵੇ ਪੰਜਾਬੀ ਗ਼ਲਪ ਜਗਤ ਵਿੱਚ ਮਿਲਦੇ ਹਨ। ਖ਼ਾਸ ਕਰ ਕੇ ਹਮਦਰਦੀ ਦੇ ਨੁਕਤੇ ਤੋਂ ਉਭਾਰੇ ਹੋਏ ਸੰਬੰਧ। ‘ਰਾਮ ਸਰੂਪ ਅਣਖੀ’ ਦਾ ਨਾਵਲ ‘ਭੀਮਾ’ ਇੱਕੋ-ਇੱਕ ਅਜਿਹੀ ਰਚਨਾ ਹੈ, ਜਿਸ ਵਿੱਚ ਪਰਵਾਸੀ ਦੇ ਤੌਰ ’ਤੇ ਭਈਆਂ ਦੀ ਪੇਸ਼ਕਾਰੀ ਕੀਤੀ ਗਈ ਹੈ। ਏਡਜ਼ ਦਾ ਵੇਰਵਾ ਤਾਂ ਭਈਆਂ ਨਾਲ ਵੀ ਸੰਬੰਧਾਂ ਨੂੰ ਵਾਜ਼ਿਬ ਠਹਿਰਾਉਣ ਲਈ ਵਰਤੀ ਜੁਗਤ ਦਾ ਇੱਕ ਹਿੱਸਾ ਹੈ। ਗੋਰਖਣ ਨੂੰ ਵੀ ਨਿਹੰਗ ਆਪਣੇ ਨਾਲ ਸਬਜ਼ ਬਾਗ਼ ਵਿਖਾ ਕੇ ਲੈ ਆਉਂਦਾ ਹੈ ਪਰ ਰੋਟੀ ਦੀ ਕਿੱਲਤ ਉਸ ਨੂੰ ਵੇਸਵਾਗਿਰੀ ’ਚ ਲਾ ਦਿੰਦੀ ਹੈ। ਰੋਟੀ ਦੀ ਲੋੜ ਹੀ ‘ਰਸ਼ਪਿੰਦਰ ਰਸ਼ਿਮ’ ਦੀ ਕਹਾਣੀ ‘ਇੱਕ ਰਾਤ ਦੀ ਗੱਲ’ ਦੀ ਪਾਤਰ ਬੇਗ਼ਮ ਨੂੰ ਵੱਖ-ਵੱਖ ਆਦਮੀਆਂ ਦਾ ਗ਼ੁਲਾਮ ਬਣਾਈ ਰੱਖਦੀ ਹੈ।

ਸਿੱਧੂ ਦੀ ਕਹਾਣੀ ‘ਥੇਹ’ ਵਿੱਚ ਅਨੇਕਾਂ ਸਮੱਸਿਆਵਾਂ ਪੇਸ਼ ਹਨ। ਇਸ ਵਿੱਚ ਘੱਟ ਜ਼ਮੀਨ ਹੋਣ ਕਾਰਨ ਵਿਆਹ ਨਾ ਹੋਣ ਦੀ ਸਮੱਸਿਆ, ਕਾਮੁਕ ਤ੍ਰਿਪਤੀ ਦਾ ਉਲਾਰ ਹੈ। ਇਹ ਮਜ਼ਬੂਰੀ ਅਧੀਨ ਬਣੀ ਵੇਸਵਾਗਮਨੀ ਦੀ ਸਮੱਸਿਆ ਨੂੰ ਵੀ ਪ੍ਰਗਟਾਉਂਦੀ ਹੈ। ਇਹ ਧੀ ਦੇ ਨਾਜਾਇਜ਼ ਸੰਬੰਧਾਂ ਦਾ ਪ੍ਰਗਟਾਵਾ ਵੀ ਕਰਦੀ ਹੈ। ਇਸ ਵਿੱਚ ਪਰਵਾਸੀਆਂ ਦੀਆਂ ਮੁਸ਼ਕਿਲਾਂ ਵੀ ਪੇਸ਼ ਹਨ, ਗ਼ਰੀਬੀ ਤੇ ਵੇਸਵਾਗਮਨੀ, ਭਈਆਂ ਦੀ ਪੰਜਾਬੀ ਅਰਥਚਾਰੇ/ਸਮਾਜਚਾਰੇ ਵਿੱਚ ਭੂਮਿਕਾ, ਪੱਛਮੀ ਸਭਿਆਚਾਰ ਦਾ ਖੁੱਲ੍ਹਾ-ਡੁੱਲ੍ਹਾ ਮਾਹੌਲ, ਦੂਹਰੇ ਮਿਆਰਾਂ ਵਾਲਾ ਜੀਵਨ, ਅਨੈਤਿਕ ਸਰੀਰਕ ਸੰਬੰਧਾਂ ਕਾਰਨ ਉਪਜੀ ਆਤਮ ਗਿਲਾਨੀ ਦੀ ਭਾਵਨਾ, ਕੁੜੀਆਂ ਮੁੰਡੇ ਵਿਦੇਸ਼ ਭੇਜਣ ਦੀ ਲਲਕ ਆਦਿ ਅਨੇਕਾਂ ਸਮਾਜਿਕ-ਸਭਿਆਚਾਰਕ ਸੂਤਰਾਂ ਵਿੱਚ ਇਹ ਸਮੱਸਿਆਵਾਂ ਪੇਸ਼ ਹਨ। ਔਰਤ-ਦਮਨ, ਫ਼ੋਕੀ ਜਗੀਰੂ ਹੈਂਕੜ, ਕਾਮ-ਬਿਰਤੀ ਦੀ ਸੰਤੁਸ਼ਟੀ ’ਤੇ ਲੱਗੇ ਸਮਾਜਿਕ ਪ੍ਰਤੀਬੰਧਾਂ, ਵੇਸਵਾਗਮਨੀ ਦੇ ਦੂਰ-ਰਸ ਨਤੀਜ਼ਿਆਂ ਤੇ ਛੋਟੀ ਕਿਰਸਾਣੀ ਦੀ ਸਮਾਜਿਕ/ਆਰਥਿਕ ਸਥਿਤੀ ਆਦਿ ਦੇ ਗ਼ਲਪੀ ਸੰਕੇਤ ਵੀ ਉਸਾਰ ਜਾਂਦੀ ਹੈ।

‘ਦਮਨ’ ਸਾਡੇ ਸਭਿਆਚਾਰ ਦਾ ਹਿੱਸਾ ਬਣ ਚੁੱਕਿਆ ਹੈ। ਅਸੀਂ ਦਮਿਤ ਹੁੰਦੇ ਹੋਏ ਵੀ ਇਸ ਨੂੰ ਭੁੱਲੇ ਰਹਿੰਦੇ ਹਾਂ। ਓਸ਼ੋ ਕਹਿੰਦਾ ਹੈ :

> ਸਾਡਾ ਪੁਰਾਣਾ ਸਭਿਆਚਾਰ ਸਪ੍ਰੈਸਿਵ ਹੈ। ਉਹ ਦਮਨ ਹੀ ਸਿਖਾਉਂਦਾ ਹੈ। ਉਸ ਵਿੱਚ ਜਿਸ ਨੂੰ ਵਿਸਰਜਣ ਆਖੀਏ ਉਹ ਨਹੀਂ ਸਿਖਾਇਆ। ਇਸ ਲਈ ਆਦਮੀ ਦੇ ਸਾਰੇ ਸਵਾਲ ਦਮਨ ਤੋਂ ਹੀ ਪੈਦਾ ਹੋਏ ਸਵਾਲ ਹਨ।[18]

ਸਿੱਧੂ ਦੀਆਂ ਕਹਾਣੀਆਂ ਦਾ ਅਗਲਾ ਥੀਮਿਕ ਪਾਸਾਰ ਔਰਤ ਦਮਨ ਦੀ ਪੇਸ਼ਕਾਰੀ ਨਾਲ ਸੰਬੰਧਿਤ ਹੈ। ਔਰਤ ਦਮਨ ਨੂੰ ਵੱਖ-ਵੱਖ ਕਹਾਣੀਕਾਰਾਂ ਨੇ ਆਪਣੇ ਦ੍ਰਿਸ਼ਟੀਕੋਣ ਤੋਂ ਪੇਸ਼ ਕੀਤਾ ਹੈ। ਸਿੱਧੂ ਦੀਆਂ ਕਹਾਣੀਆਂ ਵਿੱਚ ਔਰਤ ਦਮਨ ਦੀ

ਪੇਸ਼ਕਾਰੀ ਬਾਖ਼ੂਬੀ ਨਿਭਾਈ ਗਈ ਹੈ।

ਕਹਾਣੀ 'ਇਸ ਵਾਰ ਨਹੀਂ' ਵਿੱਚ ਔਰਤ ਦੇ ਮਰਦਾਵੀ ਸੱਤਾ ਅਤੇ ਉਸ ਨੈਤਿਕ ਕਦਰ-ਪ੍ਰਬੰਧ ਤੋਂ ਵਿਦਰੋਹ ਨੂੰ ਸਿਰਜਿਆ ਗਿਆ ਹੈ ਜਿਹੜਾ ਸਦੀਆਂ ਤੋਂ ਔਰਤ ਦਾ ਭਾਵਨਾਤਮਕ ਸ਼ੋਸ਼ਣ ਕਰਦਾ ਰਿਹਾ ਹੈ ਅਤੇ ਹਿੰਸਾ ਨੂੰ ਜਾਇਜ਼ ਠਹਿਰਾਉਂਦਾ ਰਿਹਾ ਹੈ। ਰੂਪਾਲੀ ਦੇ ਰੰਡੀ ਹੋ ਜਾਣ 'ਤੇ ਰਚਨਾਕਾਰ ਪੀੜ੍ਹੀ-ਦਰ-ਪੀੜ੍ਹੀ ਔਰਤ 'ਤੇ ਹੋਏ ਜ਼ੁਲਮਾਂ ਦੀ ਪੇਸ਼ਕਾਰੀ ਕਰਦਾ ਹੈ। ਉਸ ਦਾ ਮੰਨਣਾ ਹੈ ਕਿ ਸ਼ੋਸ਼ਣ ਸਿਰਫ਼ ਆਰਥਿਕ, ਸਮਾਜਿਕ ਹੀ ਨਹੀਂ ਹੁੰਦਾ ਸਗੋਂ ਮਨੁੱਖੀ ਦੇਹ ਅਤੇ ਕਾਮਨਾ ਦਾ ਵੀ ਸ਼ੋਸ਼ਣ ਹੁੰਦਾ ਹੈ। ਇਸ ਨਾਲ ਔਰਤ ਨੂੰ ਆਪਣਾ-ਆਪ ਚੰਦ ਨੂੰ ਗ੍ਰਹਿਣ ਲੱਗਣ ਵਾਂਗ ਗ੍ਰਹਿਣਿਆਂ ਲਗਦਾ ਹੈ। ਇਸ ਕਹਾਣੀ ਵਿੱਚ ਜੋਧਪੁਰ ਦੇ ਪਰਮਾਰ ਖ਼ਾਨਦਾਨ ਦੇ ਲੋਕ ਝੂਠੀ ਹੈਂਕੜ ਕਾਰਨ ਆਪਣੀ ਨੂੰਹ ਨੂੰ ਦੂਜੀ ਵਾਰ ਵਿਆਹੁਣਾ ਨਹੀਂ ਮੰਨਦੇ ਅਤੇ ਉਸ ਨੂੰ ਰੰਡੇਪਾ ਕੱਟਣ ਲਈ ਮਜਬੂਰ ਕਰਦੇ ਹਨ। ਜਿੱਥੇ ਇਹ ਵਿਧਵਾ ਵਿਆਹ ਨੂੰ ਅਪਸ਼ਗਨ ਮੰਨਦੇ ਹਨ ਪਰ ਦੂਜੀ ਔਰਤ 'ਤੇ ਅੱਖ ਰੱਖਣ ਨੂੰ ਮਾੜਾ ਨਹੀਂ ਸਮਝਦੇ। ਉਹ ਔਰਤ ਦੀਆਂ ਸੱਧਰਾਂ, ਇੱਛਾਵਾਂ ਦੀ ਕਦਰ ਕਰਨਾ ਨਹੀਂ ਜਾਣਦੇ। ਅੱਜ ਔਰਤ ਮਰਦ ਦੇ ਬਰਾਬਰ ਹੱਕਾਂ ਦੀ ਹੱਕਦਾਰ ਹੈ। ਕਰਤਾਰ ਕੌਰ ਰੰਡੇਪਾ ਕੱਟਦੀ ਹੈ, ਪਰ ਆਪਣੀ ਵੱਡੀ ਨੂੰਹ ਅਤੇ ਛੋਟੇ ਪੁੱਤਰ ਦਾ ਵਿਆਹ ਕਰਵਾਉਣ ਦੀ ਕੋਸ਼ਿਸ਼ ਕਰਦੀ ਹੈ। ਬਲਜਿੰਦਰ ਤਾਂ ਜਾਤ-ਬਿਰਾਦਰੀ ਦਾ ਤਿਆਗ਼ ਕਰਦੀ ਹੈ, ਜਦੋਂ ਕਿ ਰੂਪਾਲੀ ਇਸ ਗੰਧਲੇ ਸਿਸਟਮ ਵਿਰੁੱਧ ਡਟ ਜਾਂਦੀ ਹੈ। ਆਪਣਾ ਹੱਕ ਲੈਣ ਲਈ ਉਹ ਆਪਣੇ ਮਨ-ਇੱਛਤ ਸਾਥੀ ਨਾਲ ਤੁਰ ਜਾਂਦੀ ਹੈ, ਜਿਸ ਵਿੱਚ ਉਸ ਦੀ ਦਾਦੀ ਸਹਾਇਕ ਬਣਦੀ ਹੈ। ਸਮਾਜ ਔਰਤ ਨੂੰ ਖੁੱਲ੍ਹ ਕੇ ਵਿਚਰਨ ਨਹੀਂ ਦਿੰਦਾ। ਜਿਸ ਨਾਲ ਉਸ ਦੀ ਸਥਿਤੀ ਤ੍ਰਾਸਦਿਕ ਬਣ ਜਾਂਦੀ ਹੈ। ਰੂਪਾਲੀ ਦੀ ਦਾਦੀ ਦੀ ਮਾਨਸਿਕ ਸਥਿਤੀ ਵਿੱਚ ਵਿਗਾੜ ਦਾ ਕਾਰਨ ਉਸ ਦਾ ਦੁਬਾਰਾ ਵਿਆਹ ਨਾ ਹੋਣਾ ਹੈ। ਮਾਨਸਿਕ ਦਬਾਓ ਅਧੀਨ ਉਹ ਆਪਣੀਆਂ ਹਰਕਤਾਂ ਰਾਹੀਂ ਦੂਜਿਆਂ ਦਾ ਧਿਆਨ ਆਪਣੇ ਵੱਲ ਖਿੱਚਣ ਦੀ ਕੋਸ਼ਿਸ਼ ਕਰਦੀ ਹੈ। ਉਸ ਦੀ ਪੋਤੀ ਰੂਪਾਲੀ ਉਸ ਦੇ ਇਸ ਭਰਮ ਨੂੰ ਤੋੜ ਕੇ ਵਿਗਿਆਨਕ ਤਰਕ ਪੇਸ਼ ਕਰਦੀ ਹੈ :

> "ਮਾਂ ਜੀ! ਕੱਪੜਿਆਂ ਨੂੰ ਕੱਟਦੇ ਵੀ ਤੁਸੀਂ ਸੀ ਤੇ ਅੱਗ ਵੀ ਤੁਸੀਂ ਲਾਂਦੇ ਸੀ। ਰੀਝਾਂ ਜੂ ਦੱਬੀਆਂ ਰੈ ਗੀਆਂ ਸੀ।"[19]

ਔਰਤ ਦੀ ਅਜਿਹੀ ਤ੍ਰਾਸਦਿਕ ਸਥਿਤੀ ਲਈ ਕਿਸ-ਕਿਸ ਨੂੰ ਜ਼ਿੰਮੇਵਾਰ ਮੰਨਿਆ ਜਾਵੇ ਜਿੱਥੇ ਹਰ ਕੋਈ ਉਸ ਨੂੰ ਦਬਾਉਣ ਦੀ ਕੋਸ਼ਿਸ਼ ਕਰਦਾ ਹੈ। ਚੰਦ ਦੇ ਗ੍ਰਹਿਣ ਲੱਗਣ 'ਤੇ ਦਾਦੀ ਦੇ ਜਵਾਬ ਵਿੱਚ ਰੂਪਾਲੀ ਉਸ ਨੂੰ ਤਰਕ ਦਿੰਦੀ ਆਖਦੀ ਹੈ :

> "ਮਾਂ ਜੀ! ਇਹ ਚੰਦਰਮਾ ਨੂੰ ਗ੍ਰਹਿਣ ਕਿਉਂ ਲੱਗਦਾ?" ਰੂਪਾਲੀ ਨੇ ਉਬਾਸੀ ਲਈ ਆ। "ਮੇਰੀ ਅੰਮਾ ਦੱਸਦੀ ਹੁੰਦੀ ਸੀ। ਚੰਦ ਨੇ ਗ੍ਰਹਿਆਂ ਦਾ ਕਰਜ਼ਾ ਦੇਣਾ ਆ। ਸੋ ਉਹ ਇਸ ਵਿਚਾਰੇ ਦੇਵਤੇ ਨੂੰ ਘੇਰ ਲੈਂਦੇ ਨੇ। ਰਾਹੂ ਕੇਤੂ ਗ੍ਰਸ ਲੈਂਦੇ ਨੇ।"
> ਮੇਰਾ ਜੁਆਬ ਸੁਣ ਕੇ ਹੱਸ ਪਈ ਆ। "ਮਾਂ ਜੀ! ਔਰਤ ਨੇ ਕੀਹਦਾ ਕਰਜ਼ਾ ਦੇਣਾ। ਇੱਥੇ ਤਾਂ ਜਣਾ-ਖਣਾ ਰਾਹੂ-ਕੇਤੂ ਬਣੀ ਫ਼ਿਰਦਾ।"[20]

ਅੱਜ ਔਰਤ ਜਿੱਥੇ ਇਸ ਪਿੱਤਰ ਸੱਤਾ ਦੀ ਪਰੰਪਰਾ ਵਿੱਚੋਂ ਨਿੱਕਲ ਕੇ ਆਪਣੇ



ਪੈਰਾਂ ਸਿਰ ਖੜ੍ਹੇ ਹੋਣ ਦੀ ਕੋਸ਼ਿਸ਼ ਕਰ ਰਹੀ ਹੈ, ਉੱਥੇ ਉਹ ਮਰਦ-ਸੱਤਾ ਦਾ ਆਪਣੇ-ਆਪ 'ਤੇ ਹਾਵੀ ਹੋਣਾ ਨਹੀਂ ਕਬੂਲਦੀ। ਖੇਤੀਬਾੜੀ ਦੇ ਕਿੱਤੇ ਦਾ ਰੋਜ਼ੀ ਦਾ ਮੁੱਖ ਸਾਧਨ ਹੋਣ ਕਾਰਨ ਪੰਜਾਬੀ ਜਨ-ਜੀਵਨ ਵਿੱਚ ਪੁੱਤ ਦੀ ਲਾਲਸਾ ਹਮੇਸ਼ਾ ਰਹੀ ਹੈ। ਕੁੜੀਆਂ ਵੀ ਭਰਾ ਦੇ ਜਨਮ ਦੀ ਹੀ ਕਾਮਨਾ ਕਰਦੀਆਂ ਰਹੀਆਂ ਹਨ। 'ਇੱਕ ਵੀਰ ਦੇਈਂ ਵੇ ਰੱਬਾ, ਸਹੁੰ ਖਾਣ ਨੂੰ ਬੜਾ ਚਿੱਤ ਕਰਦਾ' ਦੀ ਕਾਮਨਾ ਹਰ ਭੈਣ/ਧੀ ਦੀ ਰਹੀ ਹੈ। 'ਅੰਬਰ ਵੱਲ ਉੱਠੇ ਹੱਥ' ਕਹਾਣੀ ਵਿਚਲੀਆਂ ਧੀਆਂ ਆਪਣੇ ਮਾਪਿਆਂ ਦੀ ਪੁੱਤਰ ਲਾਲਸਾ ਦਾ ਸਖ਼ਤ ਵਿਰੋਧ ਕਰਦੀਆਂ ਜਾਨ ਕੁਰਬਾਨ ਕਰ ਦਿੰਦੀਆਂ ਹਨ। ਉਹ ਆਪਣੇ ਆਪ ਨੂੰ ਮੁੰਡੇ ਤੋਂ ਘੱਟ ਸਵੀਕਾਰ ਨਹੀਂ ਕਰਦੀਆਂ। 'ਮੁੰਡਾ ਜ਼ਰੂਰ ਹੋਣ' ਦੀ ਮਾਪਿਆਂ ਦੀ ਲਾਲਸਾ ਕਾਰਨ ਇਹ ਹੀਣ-ਭਾਵਨਾ ਦਾ ਸ਼ਿਕਾਰ ਹੋ ਜਾਂਦੀਆਂ ਹਨ। ਜਿਸ ਦਾ ਅੰਤ ਆਤਮਘਾਤ ਹੋ ਜਾਂਦਾ ਹੈ। ਅਜਿਹੀਆਂ ਸੱਚੀਆਂ ਘਟਨਾਵਾਂ ਅਕਸਰ ਹੀ ਸਾਡੇ ਸਮਾਜ ਵਿੱਚ ਵਾਪਰਦੀਆਂ ਰਹਿੰਦੀਆਂ ਹਨ। ਕਹਾਣੀ ਵਿੱਚ ਪੁੱਤ ਵੀ ਢਿੱਡੋਂ ਜੰਮਿਆ ਨਹੀਂ ਸਗੋਂ ਅਡਾਪਟ ਕੀਤਾ ਜਾਂਦਾ ਹੈ। ਇਸ ਕਹਾਣੀ ਦੀ ਪਾਤਰ ਬੀ.ਐੱਡ ਕਰ ਰਹੀ ਹੈ ਜੋ ਅਧਿਆਪਕ ਲੱਗਣ ਨੇੜੇ ਹੈ। ਉਸ ਦੀਆਂ ਭੈਣਾਂ ਸਕੂਲਾਂ-ਕਾਲਜਾਂ ਵਿੱਚ ਪੜ੍ਹ ਰਹੀਆਂ ਹਨ। ਉਹ ਆਪਣੀ ਮਾਂ ਦੇ ਸਹਿਕਰਮੀ ਨਾਲ ਇਸ਼ਕ ਪਾਲ਼ਦੀ ਹੈ ਤੇ ਵਿਆਹ ਦੇ ਸੁਪਨੇ ਬੁਣਦੀ ਹੈ। ਰੀਤੂ ਨੂੰ ਅਜਿਹੇ ਹਾਲਾਤਾਂ ਵਿੱਚ ਮਾਂ ਦਾ ਗਰਭਵਤੀ ਹੋਣਾ ਨਮੋਸ਼ੀ ਦਿੰਦਾ ਹੈ। ਉਸ ਨੂੰ ਆਪਣੀ ਔਰਤ ਹੋਂਦ ਖ਼ਤਰੇ 'ਚ ਵਿਖਾਈ ਦਿੰਦੀ ਹੈ। ਉਹ ਆਪਣਾ ਗੁੱਸਾ ਪ੍ਰਗਟਾਉਂਦੀ ਹੋਈ ਕਹਿੰਦੀ ਹੈ :

> "ਬੋਲਣਾ ਵੀ ਗੁਨਾਹ ਹੁੰਦੈ? ਅੱਜ ਤੱਕ ਔਰਤ ਬੋਲੀ ਹੀ ਨਹੀਂ। ਔਰਤ ਦੀ ਚੁੱਪ ਨੇ ਹੀ ਉਸ ਨੂੰ ਰੋਲਿਆ। ਇਹਦੇ ਵਰਗੀਆਂ ਖ਼ੁਦਕੁਸ਼ੀ ਕਰਦੀਆਂ ਨੇ ਜਾਂ ਰੀਂਘ-ਰੀਂਘ ਕੇ ਮਰਦੀਆਂ ਨੇ।"[21]

ਰੀਤੂ ਅਤੇ ਉਸ ਦੀ ਮਾਂ ਵਿਚਕਾਰਲੇ ਤਣਾਅ ਦਾ ਕਾਰਨ ਮਨੋਵਿਗਿਆਨਕ ਹੈ। ਜਦੋਂ ਕੁੜੀਆਂ ਨੂੰ ਆਪਣੇ ਮਾਂ-ਬਾਪ ਦੁਆਰਾ ਮੁੰਡਾ ਆਸ਼ਰਮ ਤੋਂ ਅਡਾਪਟ ਕਰਨ ਸੰਬੰਧੀ ਪਤਾ ਲਗਦਾ ਹੈ ਤਾਂ ਉਹ ਬਿਨਾ ਬੋਲੇ ਹਨੇਰੇ 'ਚ ਗੁੰਮ ਜਾਂਦੀਆਂ ਹਨ। ਉਨ੍ਹਾਂ ਦੁਆਰਾ ਖ਼ੁਦਕੁਸ਼ੀ ਕਰ ਲਈ ਜਾਂਦੀ ਹੈ। ਮੌਤ ਨਾਲ ਰੀਤੂ ਦੀਆਂ ਜ਼ਿੰਦਗੀ ਦੀਆਂ ਸੰਭਾਵਨਾਵਾਂ ਵੀ ਖ਼ਤਮ ਹੋ ਜਾਂਦੀਆਂ ਹਨ। ਉਹ ਆਪਣੇ ਪ੍ਰੇਮੀ ਨਾਲ ਵਿਆਹ ਕਰਵਾ ਸਕਦੀ ਸੀ। ਮਾਂ-ਬਾਪ ਦਾ ਵਿਰੋਧ ਕਰ ਸਕਦੀ ਸੀ, ਭੈਣਾਂ ਨੂੰ ਚੇਤੰਨ ਕਰ ਸਕਦੀ ਸੀ, ਨੌਕਰੀ ਲੈ ਕੇ ਪੈਰਾਂ ਸਿਰ ਖਲੋ ਆਪਣੀ ਜ਼ਿੰਦਗੀ ਬਿਤਾ ਸਕਦੀ ਸੀ। ਉਸ ਦੀਆਂ ਇਹ ਸਾਰੀਆਂ ਸੰਭਾਵਨਾਵਾਂ ਉਸ ਦੀ ਮੌਤ ਨਾਲ ਖ਼ਤਮ ਹੋ ਜਾਂਦੀਆਂ ਹਨ। ਇਹ ਸਾਹਿਤਕ ਆਦਰਸ਼ ਅਤੇ ਮਾਨਵਵਾਦੀ ਪੈਂਤੜਾ ਨਹੀਂ ਹੈ। ਇਸ ਨਾਲ ਉਸ ਦੇ ਮਾਪਿਆਂ ਨੂੰ ਭਵਿੱਖ ਵਿੱਚ ਮਾਨਸਿਕ ਕਸ਼ਟ ਸਹਿਣਾ ਪੈ ਸਕਦਾ ਹੈ।

ਮੰਡੀ ਦੇ ਇਸ ਖ਼ਪਤ ਸਭਿਆਚਾਰ ਵਿੱਚ ਨੈਤਿਕ ਕਦਰਾਂ-ਕੀਮਤਾਂ ਨਿਘਾਰ ਵੱਲ ਜਾ ਰਹੀਆਂ ਹਨ। ਔਰਤ ਦੇ ਮਾਮਲੇ ਵਿੱਚ ਇਹ ਵਧੇਰੇ ਉਗਰ ਵਿਖਾਈ ਦਿੰਦੀਆਂ ਹਨ। ਇਹ ਦੇਹ ਦੇ ਧੰਦੇ ਨੂੰ ਉਤਸ਼ਾਹਿਤ ਕਰ ਰਹੀਆਂ ਹਨ। 'ਸ਼ਾਇਦ ਰੰਮੀ ਮੰਨ ਜਾਏ' ਕਹਾਣੀ ਇਸੇ ਖ਼ਪਤ ਸਭਿਆਚਾਰ ਦੀ ਪੇਸ਼ਕਾਰੀ ਹੈ। ਇਹ ਵਿਸ਼ਵੀਕਰਨ ਰਾਹੀਂ ਪਰੋਸੇ ਉਪਭੋਗੀ ਸੁਹਜ ਸੁਆਦਾਂ 'ਤੇ ਫ਼ੋਕਸ ਕਰਦੀ ਹੈ। ਇਸ ਕਹਾਣੀ ਦੀ ਪਾਤਰ ਤਾਰੋ ਦੀ ਧੀ ਰੰਮੀ ਦਾ ਵਿਹਾਰ ਇਸ ਗਲੈਮਰ ਭਰਪੂਰ ਦੁਨੀਆ ਪ੍ਰਤੀ ਨਾਕਾਰਾਤਮਕ ਹੈ। ਰੰਮੀ ਦੇ

ਨਾਇਕ ਭਗਤ ਸਿੰਘ, ਸੁਖਦੇਵ ਤੇ ਰਾਜਗੁਰੂ ਹਨ। ਉਹ ਆਪਣੇ ਮਾਮੇ ਸੱਤੇ ਦੇ ਦੱਸੇ ਰਾਹ 'ਤੇ ਚਲਦੀ ਹੈ। ਉਹ ਆਦਰਸ਼ਵਾਦੀ ਜੀਵਨ ਮੁੱਲਾਂ ਦੀ ਧਾਰਨੀ ਹੈ ਜੋ ਦੇਹਵਾਦੀ ਰੁਚੀਆਂ ਨੂੰ ਵਿਸਥਾਪਤ ਕਰਦੀ ਹੈ। ਉਸੇ ਵਰਗੀ ਹੀ ਪਾਤਰ ਚੇਤਨਾ ਹੈ ਜਿਸ ਨਾਲ ਰੰਮੀ ਵੀ ਚੱਲਣ ਦੀ ਚਾਹਵਾਨ ਹੈ।

ਅੱਜ ਦੇ ਸਮੇਂ ਵਿੱਚ ਚੰਗੇ ਅਤੇ ਸਫ਼ਲ ਜੀਵਨ ਦਾ ਅਰਥ ਮਾਨਵੀ ਗੌਰਵ ਅਤੇ ਸਮਾਜਿਕ ਮਰਿਯਾਦਾ ਅਨੁਸਾਰ ਜਿਊਣਾ ਨਹੀਂ ਸਗੋਂ ਵਧੇਰੇ ਪੂੰਜੀ ਦਾ ਮਾਲਕ ਹੋਣਾ ਹੈ। ਇਸ ਪੂੰਜੀ ਰਾਹੀਂ ਇੰਦਰਆਵੀ ਸੁਹਜ-ਸੁਆਦਾਂ ਦੀ ਬੇਰੋਕ-ਟੋਕ ਅਤੇ ਭਰਪੂਰ ਤ੍ਰਿਪਤੀ ਕਰਨਾ ਹੈ। ਕਹਾਣੀ ਦੀ ਪਾਤਰ ਬਿਮਲਾ ਅਤੇ ਉਸ ਦੇ ਬੱਚੇ ਇਨ੍ਹਾਂ ਇੰਦਰੀਆਵੀ ਸੁੱਖਾਂ ਦੀ ਤ੍ਰਿਪਤੀ ਨੂੰ ਹੀ ਸਫ਼ਲ ਜੀਵਨ ਜਿਊਣਾ ਸਮਝਦੇ ਹਨ। ਸਮਰਾਏਦਾਰੀ ਕਦਰਾਂ-ਕੀਮਤਾਂ ਦੇ ਪੂੰਜੀ ਪਿੱਛੇ ਲੁਕ-ਛਿਪ ਜਾਣ ਕਾਰਨ ਹੀ ਬਿਮਲਾ ਨੂੰ ਇਸ ਢੰਗ ਨਾਲ ਕੀਤੀ ਕਮਾਈ ਦਾ ਕੋਈ ਪਛਤਾਵਾ ਨਹੀਂ ਹੈ। ਉਹ ਕੋਈ ਅਪਰਾਧ ਵੀ ਮਹਿਸੂਸ ਨਹੀਂ ਕਰਦੀ ਸਗੋਂ ਇਹ ਨਵੀਂ ਜ਼ਿੰਦਗੀ ਉਸ ਲਈ ਹੁਲਾਸ ਭਰਪੂਰ ਹੈ। ਬਿਮਲਾ ਤਾਰੋ ਨਾਲ ਆਪਣੀ ਜਿੱਤ ਦੀ ਖ਼ੁਸ਼ੀ ਸਾਂਝੀ ਕਰਦੀ ਹੈ :

> ਬਿਮਲਾ ਸੀਡੀਆਂ ਚੁੱਕ ਲਿਆਈ। ਕੰਪਿਊਟਰ 'ਤੇ ਲਾ ਕੇ ਵਿਖਾਉਣ ਲੱਗ ਪਈ। ਉਹ ਸੀਡੀਆਂ ਲੱਭੂ ਤੇ ਰੱਜੂ ਦੇ ਵੱਖ-ਵੱਖ ਪ੍ਰੋਗਰਾਮਾਂ ਦੀਆਂ ਸਨ। ਕਈ ਸੀਨ ਵੇਖ ਕੇ ਤਾਂ ਮੇਰਾ ਦਿਲ ਕਰਦਾ ਕਿ ਸਿਰ ਗੋਡਿਆਂ ਵਿੱਚ ਦੇ ਲਵਾਂ। ਬਿਮਲਾ ਖਿੜੀ ਪਈ ਸੀ। ਉਹ ਇਕੱਲੇ-ਇਕੱਲੇ ਪ੍ਰੋਗਰਾਮ ਬਾਰੇ ਦੱਸ ਰਹੀ ਸੀ।[22]

ਬਿਮਲਾ ਵਿਸ਼ਵੀਕਰਨ ਦੇ ਇਸ ਦੌਰ ਵਿੱਚ ਪੂੰਜੀਵਾਦੀ ਸਿਸਟਮ ਨੂੰ ਪ੍ਰਣਾਇਆ ਪਾਤਰ ਹੈ। ਉਸ ਨੂੰ ਇਲਮ ਹੈ ਕਿ ਸਭਿਆਚਾਰਕ ਕਦਰਾਂ-ਕੀਮਤਾਂ ਵੀ ਬਦਲੀਆਂ ਜਾ ਸਕਦੀਆਂ ਹਨ। ਉਸ ਤੋਂ ਪ੍ਰੇਰਨਾ ਲੈ ਕੇ ਤਾਰੋ ਵੀ ਚਾਹੁੰਦੀ ਹੈ ਕਿ ਉਸ ਦੀ ਧੀ ਰੰਮੀ ਆਰਕੈਸਟਰੇ 'ਚ ਸ਼ਾਮਿਲ ਹੋ ਜਾਵੇ, ਪਰ ਇਸ ਗੱਲ ਲਈ ਮੰਨਣ 'ਤੇ ਉਸ ਨੂੰ ਸ਼ੱਕ ਹੈ। ਉਹ ਸੋਚਦੀ ਹੈ :

> ਜਿੰਨਾ ਉਨ੍ਹਾਂ ਨੇ ਮੇਕਅੱਪ ਕੀਤਾ ਹੋਇਆ ਸੀ, ਇਹ ਕਰ ਲਊ? ਇਹਨੇ ਕਦੇ ਨਹੁੰ ਪਾਲਿਸ਼ ਨੀ ਲਾਇਆ। ਨੱਕ ਤਾਂ ਕੀ ਕੰਨ ਨਹੀਂ ਬਿੰਨ੍ਹਣ ਦਿੱਤੇ। ਕੋਈ ਛੱਲਾ, ਚੂੜੀ ਜਾਂ ਗਾਨੀ ਨਹੀਂ ਪਾਈ। ਬਿਊਟੀ ਪਾਰਲਰਾਂ ਨੂੰ ਨਫ਼ਰਤ ਕਰਦੀ ਆ। ਇਹਦੇ ਕੋਲੋਂ ਸੁਖਦੇਵ ਦੇ ਗੰਨੇ ਚੂਪਣ ਤੋਂ ਲੈ ਕੇ ਕੱਪੜਿਆਂ ਤੱਕ ਦਾ ਪੁੱਛ ਲਵੋ ਤਾਂ ਝੱਟ ਦੱਸ ਦੇਵੇਗੀ।[23]

ਇਸ ਪ੍ਰਕਾਰ ਇਸ ਕਹਾਣੀ ਵਿੱਚ ਵਿਸ਼ਵੀਕਰਨ ਦੇ ਦੌਰ ਵਿੱਚ ਔਰਤ ਦੀ ਆਜ਼ਾਦੀ ਹਾਸਿਲ ਕਰਦੀਆਂ ਤਿੰਨ ਧਿਰਾਂ ਹੋਂਦ 'ਚ ਆਈਆਂ ਹਨ। ਇੱਕ ਰੱਜੂ ਤੇ ਲੱਭੂ ਦੇ ਰੂਪ 'ਚ ਜੋ ਆਪਣੇ ਸਰੀਰ ਦਾ ਵਸਤੂ ਵਾਂਗ ਵਾਸਨਾ ਦੇ ਬਾਜ਼ਾਰ 'ਚ ਮੁੱਲ ਪੁਆ ਰਹੀਆਂ ਹਨ। ਆਧੁਨਿਕ ਸੁੱਖ-ਸਹੂਲਤਾਂ ਨੂੰ ਮਾਨਣ ਖ਼ਾਤਿਰ ਆਪਣਾ ਪੱਧਰ ਸਮਾਜਿਕ ਰੂਪ 'ਚ ਉੱਚਾ ਉੱਠ ਜਾਣ ਪ੍ਰਤੀ ਭ੍ਰਮਿਤ ਹਨ। ਦੂਜੇ ਪਾਸੇ ਰੰਮੀ ਜੋ ਵਿਸ਼ਵੀਕਰਨ ਦੇ ਨਾਂ 'ਤੇ ਔਰਤ ਨੂੰ ਮਿਲ ਰਹੀ ਇਸ ਕੋਹਝੀ ਆਜ਼ਾਦੀ ਦੇ ਖ਼ਿਲਾਫ਼ ਵਿਚਰਦੀ ਹੈ। ਉਹ ਇਨਸਾਨ ਦੀ ਕਦਰ ਕਰਨ ਦੇ ਅਰਥਾਂ 'ਚੋਂ ਔਰਤ ਆਜ਼ਾਦੀ ਔਰਤ ਤਰੱਕੀ ਨੂੰ ਲੱਭਣਾ



ਚਾਹੁੰਦੀ ਹੈ। ਜਿਸ ਦੀ ਬੁਨਿਆਦ ਕੋਈ ਹਿਲਾ ਨਾ ਸਕੇ। ਤੀਜੀ 'ਮੈਂ' ਪਾਤਰ ਜੋ ਇਨ੍ਹਾਂ ਦੋਹਾਂ ਧਾਰਨਾਵਾਂ ਦੇ ਵਿਚਕਾਰ ਬੈਠੀ ਹੈ। ਉਹ ਬਾਜ਼ਾਰਵਾਦੀ ਸਮਾਜਿਕ ਮਾਹੌਲ ਪ੍ਰਤੀ ਭ੍ਰਮਿਤ ਵੀ ਹੈ ਅਤੇ ਮਨੁੱਖੀ ਕਦਰਾਂ-ਕੀਮਤਾਂ ਦੀ ਕਠਪੁਤਲੀ ਵੀ। ਰੰਮੀ ਦੀ ਇਨਕਲਾਬੀ ਬੁਨਿਆਦ ਹਿਲਾਉਣ ਤੋਂ ਅਸਮਰੱਥ ਵੀ ਹੈ। ਇਸੇ ਲਈ ਦੁੱਧ ਦਾ ਗਿਲਾਸ ਰੰਮੀ ਨੂੰ ਦੇਣ ਗਈ ਤਾਰੋ ਨੂੰ ਆਪਣੇ ਭਰਾ ਸੱਤੇ ਦੀ ਫ਼ੋਟੋ ਵਿੱਚੋਂ ਉਸ ਦੀਆਂ ਅੱਖਾਂ ਅੰਗਿਆਰ ਬਣ ਦਗਦੀਆਂ ਨਜ਼ਰ ਆਉਂਦੀਆਂ ਹਨ :

> "ਜੇ ਭੁੱਖੇ ਮਰਦੇ ਆਂ ਤਾਂ ਕੀ ਧੀਆਂ-ਭੈਣਾਂ ਨੂੰ ਜਿਸਮ ਵੇਖਣ ਲਾ ਦੇਈਏ? ਸਾਲ਼ਿਓ ਸ਼ਰਮ ਕਰੋ।"[24]

"ਸਾਲ਼ਿਓ! ਸ਼ਰਮ ਕਰੋ।" ਇਹ ਗਾਲ ਹੀ ਨਹੀਂ ਅਜਿਹੀ ਮਾੜੀ ਵਿਵਸਥਾ ਦੇ ਮੂੰਹ 'ਤੇ ਚਪੇੜ ਹੈ। ਭਾਵੇਂ ਕਿ ਸਿੱਧੂ ਦੀ ਕਹਾਣੀ ਦੀ ਪਾਤਰ ਰੰਮੀ ਇਸ ਪੂੰਜੀਵਾਦੀ ਸਭਿਆਚਾਰ 'ਚ ਖ਼ਪਤ ਹੋਣਾ ਨਹੀਂ ਮੰਨਦੀ ਪਰ ਇਹ ਸਮਾਂ ਰੰਮੀਆਂ ਦੇ ਮੰਨ ਜਾਣ ਦਾ ਹੀ ਪ੍ਰਤੀਤ ਹੁੰਦਾ ਹੈ।

'ਉਣੀਂਦੀ ਨਦੀ' ਨਾਂ ਦੀ ਕਹਾਣੀ ਦਾ ਫ਼ੋਕਸ ਮੱਠਾਂ-ਮੰਦਰਾਂ ਦੀ ਲੁਕਵੀਂ ਹਕੀਕਤ ਨੂੰ ਸਾਹਮਣੇ ਲਿਆਉਣਾ ਹੈ। ਧਰਮ ਦੇ ਨਾਂ 'ਤੇ ਸਿਆਸਤ ਅਤੇ ਵਪਾਰ ਕੀਤਾ ਜਾਂਦਾ ਹੈ, ਜਿਸ ਵਿੱਚ ਘਾਟੇ ਦੀ ਕੋਈ ਸੰਭਾਵਨਾ ਨਹੀਂ। ਸਮਾਜਿਕ ਅਤੇ ਧਾਰਮਿਕ ਚੌਖਟੇ ਵਿੱਚ ਉੱਤਰਾ ਰਾਹੀਂ ਔਰਤ ਦੀ ਸਥਿਤੀ ਦਾ ਇੱਕ ਹੋਰ ਪੱਖ ਉੱਭਰਦਾ ਹੈ। ਮਾਪਿਆਂ ਦੀ ਪਹਿਲੀ ਔਲਾਦ ਨੂੰ ਮੱਠ ਚੜ੍ਹਾਉਣ ਦੀ ਸੁੱਖਣਾ ਸਦਕਾ ਉੱਤਰਾ ਦੀਆਂ ਕੁੜੀਆਂ ਵਾਲੀਆਂ ਰੀਝਾਂ ਅਧੂਰੀਆਂ ਰਹਿ ਜਾਂਦੀਆਂ ਹਨ।

ਮਾਪਿਆਂ ਦੇ ਅੰਧ-ਵਿਸ਼ਵਾਸ਼ੀ ਹੋਣ ਕਾਰਨ ਉੱਤਰਾ ਮੱਠ ਦੀ ਭੇਂਟ ਚੜ੍ਹ ਜਾਂਦੀ ਹੈ। ਉਸ ਨੂੰ ਰਿਸ਼ੀ ਨਾਲ ਆਪਣੇ ਸੰਬੰਧਾਂ ਦਾ ਤਿਆਗ਼ ਕਰਨਾ ਪੈਂਦਾ ਹੈ। ਉਸ ਦੀ ਆਪਣੀ ਕੋਈ ਹੋਂਦ ਹੀ ਨਹੀਂ ਰਹਿੰਦੀ। ਸਾਧਵੀ ਰੂਪ ਧਾਰਨ ਤੋਂ ਬਾਅਦ ਵੀ ਉਸ ਨੂੰ ਰਿਸ਼ੀ ਦੇ ਤਰਕਯੁਕਤ, ਮਾਨਵ ਹਿਤੈਸ਼ੀ ਅਤੇ ਕ੍ਰਾਂਤੀਕਾਰੀ ਵਿਚਾਰ ਟੁੰਭਦੇ ਰਹਿੰਦੇ ਹਨ। ਇਸ ਸੋਚ ਅਧੀਨ ਹੀ ਉਹ ਮੱਠ ਵਿਚਲੀਆਂ ਧਾਰਮਿਕ, ਰਾਜਨੀਤਿਕ ਗਤੀਵਿਧੀਆਂ ਦਾ ਵਿਸ਼ਲੇਸ਼ਣ ਕਰਦੀ ਹੈ। ਸਾਧਵੀ ਦੇ ਰੂਪ ਵਿੱਚ ਉਹ ਸ਼ੰਕਰਾਂ-ਆਨੰਦ ਨਾਲ ਭੋਗ-ਵਿਲਾਸੀ ਜੀਵਨ ਬਤੀਤ ਕਰਦੀ ਹੈ ਪਰ ਉਸ ਦਾ ਬਾਹਰੀ ਚਰਿੱਤਰ ਅਧਿਆਤਮਕ ਪਹੁੰਚ ਅਤੇ ਇਖ਼ਲਾਕੀ ਪੱਧਰ ਦਾ ਹੈ। ਇਸੇ ਲਈ ਉਸ ਨੂੰ ਰਿਸ਼ੀ ਸੱਚਾ ਪ੍ਰਤੀਤ ਹੁੰਦਾ ਹੈ :

> ਘਰਾਂ ਲਈ ਤਾਂ ਇਨਸਾਨਾਂ ਦੀ, ਰਿਸ਼ਤਿਆਂ ਦੀ ਤੇ ਮੋਹ ਦੀਆਂ ਕੰਧਾਂ ਦੀ ਲੋੜ ਹੁੰਦੀ ਹੈ। ਮੱਠਾਂ ਨੂੰ, ਡੇਰਿਆਂ ਨੂੰ ਲੋੜ ਹੁੰਦੀ ਹੈ, ਝੂਠੇ ਵਿਸ਼ਵਾਸ਼ਾਂ ਦੀ, ਅਹੰਕਾਰ ਦੀ, ਸਿਆਸਤ ਦੀ, ਧਨ ਦੀ ਤੇ ...ਤੇਰੇ ਜਿਹੀਆਂ ਨਿਮਾਣੀਆਂ ਦੀ।"[25]

ਨਦੀ ਦੀਆਂ ਸੰਭਾਵਨਾਵਾਂ ਵਾਲੀ ਉੱਤਰਾ ਸਮਾਜ/ਡੇਰੇ/ਘਰ ਦੇ ਲਗਾਤਾਰ ਸ਼ੋਸ਼ਣ ਕਾਰਨ ਪੀੜਾ ਦੀ ਲੰਮੀ ਉਣੀਂਦ ਭੋਗਦੀ ਹੈ। ਉੱਤਰਾ ਦੇ ਡੋਲਦੇ ਮਨੋਵਿਗਿਆਨ ਨੂੰ ਫੜ ਲੈਣਾ ਹੀ ਇਸ ਕਥਾ ਦੀ ਪ੍ਰਾਪਤੀ ਹੈ। ਅਜਮੇਰ ਸਿੱਧੂ ਦੀ ਔਰਤ-ਮਨ ਨੂੰ ਫੜ ਲੈਣ ਦੀ ਇਸ ਸਮਰੱਥਾ ਸੰਬੰਧੀ ਡਾ. ਰਘਬੀਰ ਸਿੰਘ ਦਾ ਕਹਿਣਾ ਹੈ :

> ਕਈ ਕਹਾਣੀਆਂ ਵਿੱਚ ਸਿੱਧੇ-ਅਸਿੱਧੇ ਰੂਪ ਵਿੱਚ ਪੇਸ਼ ਹੁੰਦੀ

ਔਰਤ ਦੀ ਪ੍ਰਕ੍ਰਿਤਕ ਹੋਂਦ ਦੇ ਸੱਚ ਨੂੰ ਪ੍ਰਵਾਨਗੀ ਦੀ ਭਾਵਨਾ ਨਾਲ ਪੇਸ਼ ਕਰਦਿਆਂ ਹੋਇਆਂ ਅਜਮੇਰ ਸਿੱਧੂ ਨੇ ਆਪਣੀ ਨਰੋਈ ਮਾਨਵਵਾਦੀ ਸੋਚ ਦਾ ਪ੍ਰਮਾਣ ਦਿੱਤਾ ਹੈ। ਲਿੰਗਕ ਵਿਹਾਰ ਵਿੱਚ ਨੈਤਿਕਤਾ ਦੇ ਮਾਪਦੰਡਾਂ ਨੂੰ ਰੱਦ ਕਰਦਾ ਹੋਇਆ ਉਹ ਕਿਧਰੇ ਬੇਮੁਹਾਰੀ ਸਰੀਰਕ ਖੁੱਲ੍ਹ-ਖੇਡ ਦੀ ਵਕਾਲਤ ਨਹੀਂ ਕਰਦਾ। ਜਿੱਥੇ ਵੀ ਸੰਭਵ ਹੋਇਆ ਹੈ ਉੱਥੇ ਉਸ ਦੀਆਂ ਔਰਤ ਪਾਤਰਾਂ ਸਾਹ-ਘੋਟੂ ਸਮਾਜਿਕ ਵਲਗਣਾਂ ਤੋਂ ਬਾਹਰ ਨਿਕਲਣ ਦੀ ਕੋਸ਼ਿਸ਼ ਕਰਦੀਆਂ ਹੋਈਆਂ ਭਵਿੱਖਾਰਥੀ ਸੁਨੇਹਾ ਅਵੱਸ਼ ਦਿੰਦੀਆਂ ਹਨ।[26]

"'ਖੁਸ਼ਕ ਅੱਖ ਦਾ ਖ਼ਾਬ' ਅਜਮੇਰ ਸਿੱਧੂ ਦੇ ਕਹਾਣੀ ਸੰਗ੍ਰਹਿ ਦੀ ਟਾਇਟਲ ਕਹਾਣੀ ਹੈ। ਇਹ ਸਾਡੇ ਸਮਾਜ-ਸਭਿਆਚਾਰ ਵਿੱਚ ਮੰਡੀਵਾਦੀ ਅਲ੍ਹਾਮਤਾਂ ਕਾਰਨ ਤੇਜ਼ੀ ਨਾਲ ਤਬਦੀਲ ਹੋ ਰਹੇ ਰਿਸ਼ਤੇ-ਨਾਤੇ, ਕਦਰਾਂ-ਕੀਮਤਾਂ ਅਤੇ ਜੀਵਨ ਦੇ ਵਸਤੂ ਰੂਪ 'ਚ ਬਦਲਣ ਦੀ ਕਹਾਣੀ ਹੈ। ਇਹ ਪੰਜਾਬੀ ਸਮਾਜ ਦੇ ਖ਼ੁਸ਼ਕ ਅੱਖ ਦੇ ਪ੍ਰਵਚਨ ਹਨ ਜਿਨ੍ਹਾਂ ਵਿੱਚ ਨਵੇਂ ਖ਼ਾਬਾਂ ਦੀ ਸਿਰਜਣਾ ਕਈ ਤਰ੍ਹਾਂ ਦੇ ਸੰਕਟਾਂ ਨਾਲ ਭਿੜ ਰਹੀ ਹੈ।"[27]

ਇੱਕ ਪਾਸੇ ਇਸ ਕਹਾਣੀ ਦੀ ਪਾਤਰ ਜੋਧਿਕਾ ਹੈ। ਜੋ ਪਾਲਣਹਾਰ ਮਾਂ-ਬਾਪ ਦੀ ਸੇਵਾ ਹਰ ਕੀਮਤ 'ਤੇ ਕਰਨ ਲਈ ਤਿਆਰ ਹੈ। ਉਸ ਦਾ ਭਵਿੱਖ ਧੁੰਦਲਾ ਹੈ। ਪਿਤਾ ਪੁਰਖ਼ੀ ਜੱਦੀ ਜਾਇਦਾਦ ਦੀ ਅਣਹੋਂਦ ਕਾਰਨ ਅਤੇ ਔਰਤ ਹੋਣ ਕਰ ਕੇ ਸਹੁਰੇ ਘਰ ਦੀ ਅਣਕਿਆਸੀ ਜ਼ਿੰਦਗੀ ਕਾਰਨ ਪਰ ਦੂਜੇ ਪਾਸੇ ਪਰਮਵੀਰ ਆਪਣੇ ਜੰਮਣਹਾਰੇ ਮਾਂ-ਬਾਪ ਨੂੰ ਮਾਰਨ ਲਈ ਤਤਪਰ ਹੈ। ਉਹ ਆਪਣੇ ਮਾਂ-ਬਾਪ ਨੂੰ ਮਾਰ ਕੇ ਛੇਤੀ ਜ਼ਮੀਨ ਜਾਇਦਾਦ ਹਾਸਿਲ ਕਰਨਾ ਚਾਹੁੰਦਾ ਹੈ ਤਾਂ ਜੋ ਐਸ਼ ਦੀ ਜ਼ਿੰਦਗੀ ਬਤੀਤ ਕਰ ਸਕੇ। ਜੋਧਿਕਾ ਦੇ ਮੁਕਾਬਲੇ ਉਸ ਕੋਲ ਪਿੱਤਰੀ ਜਾਇਦਾਦ ਕਾਰਨ ਸੁਰੱਖਿਅਤ ਭਵਿੱਖ ਹੈ, ਪਰ ਉਹ ਭਵਿੱਖ ਨੂੰ ਵਰਤਮਾਨ ਸਮੇਂ ਵਿੱਚ ਹੀ ਜੀਅ ਲੈਣਾ ਚਾਹੁੰਦਾ ਹੈ ਅਤੇ ਮਾਂ-ਬਾਪ ਦੀ ਜਾਇਦਾਦ ਆਪਣੀ ਹੋਣਾ ਨਿਸ਼ਚਿਤ ਕਰਨਾ ਚਾਹੁੰਦਾ ਹੈ। ਐਸ਼ਪ੍ਰਸਤੀ ਭਰੀ ਜ਼ਿੰਦਗੀ ਲਈ ਉਹ ਮਾਂ-ਬਾਪ ਨੂੰ ਵੰਗਾਰਦਾ ਹੈ :

"ਓਇ ਬੁੱਢਿਓ, ਅੱਜ ਤੁਹਾਨੂੰ ਮਾਰਨਾ ਈ ਮਾਰਨਾ ਆ। ...ਤੁਹਾਨੂੰ ਕੋਈ ਨਹੀਂ ਬਚਾਅ ਸਕਦਾ।"[28]

ਪਰਮਵੀਰ ਦਾ ਇਹ ਕਹਿਣਾ ਇਸ ਪੀੜ੍ਹੀ ਦੇ ਉਸ ਵਰਗ ਦੀ ਪ੍ਰਤੀਨਿਧਤਾ ਕਰਦਾ ਹੈ ਜੋ ਆਪਣੇ ਰਸਤੇ ਤੋਂ ਭਟਕ ਚੁੱਕੀ ਹੈ। ਆਧੁਨਿਕ ਤਕਨੀਕਾਂ ਦੀ ਵਰਤੋਂ ਜਾਣਦੀ ਹੈ, ਪਰ ਉਨ੍ਹਾਂ ਦੀ ਸੁਚੱਜੀ ਵਰਤੋਂ ਪ੍ਰਤੀ ਸੁਚੇਤ ਨਹੀਂ। ਇਹ ਕਹਾਣੀ ਜਿੱਥੇ ਪੀੜ੍ਹੀ-ਪਾੜੇ ਦਾ ਵਰਨਣ ਕਰਦੀ ਹੈ ਉੱਥੇ ਕੁੜੀ-ਮੁੰਡੇ ਦੇ ਫ਼ਰਕ ਵਾਲੀ ਸਮਝ 'ਤੇ ਵੀ ਵਿਅੰਗ ਕਸਦੀ ਹੈ। ਇਨ੍ਹਾਂ ਤੋਂ ਇਲਾਵਾ ਬਾਂਝ ਮਾਂ-ਬਾਪ ਦੀ ਔਲਾਦ ਦੀ ਲਾਲਸਾ, ਵਿੱਦਿਅਕ ਢਾਂਚੇ ਦਾ ਨਿਘਾਰ, ਯੂਨੀਅਨਾਂ ਦੀ ਸੱਚਾਈ, ਡੇਰੇ-ਪੰਡਤਾਂ ਦੇ ਭੰਬਲਭੂਸੇ, ਪ੍ਰੇਮ ਵਿਆਹ ਆਦਿ ਉੱਪ-ਵਿਸ਼ੇ ਕਹਾਣੀ ਦੀ ਸੰਰਚਨਾ ਵਿੱਚ ਮਹੱਤਵਪੂਰਨ ਰੋਲ ਅਦਾ ਕਰਦੇ ਹਨ।

ਦਮਨ ਦਾ ਅਰਥ ਕਿਸੇ ਸ਼ਕਤੀ ਨੂੰ ਦਬਾਉਣਾ ਹੁੰਦਾ ਹੈ। ਮਰਦ ਦੁਆਰਾ ਔਰਤ



ਦਾ ਦਮਨ ਸਦੀਆਂ ਤੋਂ ਹੁੰਦਾ ਆ ਰਿਹਾ ਹੈ ਅਤੇ ਅੱਜ ਵੀ ਹੋ ਰਿਹਾ ਹੈ। ਜਿਸ ਦੀ ਪੇਸ਼ਕਾਰੀ ਸਾਹਿਤਕਾਰ ਸਾਹਿਤ ਵਿੱਚ ਕਰਦੇ ਆ ਰਹੇ ਹਨ। ਹੁਣ ਸਮੇਂ ਨਾਲ ਸਥਿਤੀਆਂ ਬਦਲ ਗਈਆਂ ਹਨ। ਅੱਜ ਔਰਤ ਆਦਮੀ ਨਾਲ ਕਦਮ ਨਾਲ ਕਦਮ ਮਿਲਾ ਕੇ ਤੁਰ ਰਹੀ ਹੈ। ਇਸ ਸਥਿਤੀ ਵਿੱਚ ਦੋਹਾਂ ਦੁਆਰਾ ਬਰਾਬਰੀ ਦਾ ਹੱਕ ਮੰਗਣਾ ਜਾਇਜ਼ ਹੈ, ਪਰ ਜਦ ਆਦਮੀ ਦੀਆਂ ਛੱਡੀਆਂ ਅਲ੍ਹਾਮਤਾਂ ਹੀ ਔਰਤ ਅਪਣਾ ਲਵੇਗੀ ਤਾਂ ਇਹ ਔਰਤ ਦੁਆਰਾ ਦਮਨ ਦੀ ਸਥਿਤੀ ਹੋਵੇਗੀ। ਜਿਸ ਦਾ ਕੋਈ ਸਾਰਥਿਕ ਪ੍ਰਭਾਵ ਸਮਾਜ ਨੂੰ ਨਹੀਂ ਮਿਲੇਗਾ।

ਅਜਿਹੀ ਹੀ ਸਮੱਸਿਆ ਸਿੱਧੂ ਨੇ ਆਪਣੀ ਕਹਾਣੀ 'ਬਾਰ ਵੇਲੇ ਦਾ ਸਕੂਟਰ' ਵਿੱਚ ਪੇਸ਼ ਕੀਤੀ ਹੈ। ਇਸ ਕਹਾਣੀ ਦਾ ਬਿਰਤਾਂਤਕਾਰ ਪੇਸ਼ੇ ਵਜੋਂ ਵਕੀਲ ਹੈ ਜੋ ਵਕਾਲਤ ਕਰਨੀ ਚਾਹੁੰਦਾ ਹੋਇਆ ਵੀ ਆਪਣੀ ਇਮਾਨਦਾਰੀ ਕਾਰਨ ਕਰ ਨਹੀਂ ਸਕਿਆ। ਇਸ ਲਈ ਉਹ ਮਾਨਸਿਕ ਤਣਾਅ ਦਾ ਸ਼ਿਕਾਰ ਹੋ ਜਾਂਦਾ ਹੈ। ਅਵਚੇਤਨ ਵਿੱਚ ਵਸੀ ਮਰਦ ਪ੍ਰਧਾਨਤਾ ਕਾਰਨ ਉਹ ਆਪਣੀ ਪਤਨੀ ਦੇ ਸਮਾਜਿਕ ਰੁਤਬੇ ਨੂੰ ਨਹੀਂ ਪਚਾਉਂਦਾ। ਉਸ ਦਾ ਜ਼ਮੀਰ ਪਤਨੀ ਦੀ ਹਕੂਮਤ ਪ੍ਰਵਾਨ ਨਹੀਂ ਕਰਦਾ :

"ਇਹ ਤਾਂ ਉਹ ਮਾੜਾ ਦਿਨ ਪਤਾ ਨਹੀਂ ਕਿੱਦਾਂ ਆ ਗਿਆ ਜਿਸ ਦਿਨ ਇਹਨੂੰ ਸਕੂਲ ਭੇਜਣ ਦਾ ਫ਼ੈਸਲਾ ਕਰ ਲਿਆ। ਜੇ ਮੇਰਾ ਕੰਮ ਚੱਲ ਪੈਂਦਾ। ਮੈਂ ਇਹਨੂੰ ਜਾਣ ਦੇਣਾ ਸੀ ਕਿਤੇ? ਕੰਮ ਚੱਲਿਆ ਨਾ। ਘਰ ਦੀਆਂ ਲੋੜਾਂ ਨੇ ਮੈਥੋਂ ਗੁਸਤਾਖੀ ਕਰਾ ਦਿੱਤੀ। ਇੱਕ ਇਹਦਾ ਪਿਓ ਜ਼ੋਰ ਪਾਈ ਜਾ ਰਿਹਾ ਸੀ।
"ਕਾਕਾ, ਕੁੜੀ ਨੂੰ ਐੱਮ.ਏ., ਬੀ.ਐੱਡ ਘਰ ਬਿਠਾਉਣ ਲਈ ਨੀ ਕਰਾਈ।"[29]

ਮਰਦ ਔਰਤ ਨੂੰ ਅੱਜ ਵੀ ਆਰਥਿਕ ਲੋੜਾਂ ਦੀ ਪੂਰਤੀ ਹਿੱਤ ਵੀ ਵਰਤਣਾ ਚਾਹੁੰਦਾ ਹੈ ਨਾ ਕਿ ਸਮਾਜ ਵਿੱਚ ਖੁੱਲ੍ਹ ਕੇ ਵਿਚਰਨ ਦੇਣ ਲਈ। ਬਲਜੀਤ ਕੌਰ ਬੱਲੀ ਦੀ ਕਹਾਣੀ 'ਇੱਕ ਪੈਰ ਵਾਲਾ ਘਰ' ਵੀ ਔਰਤ ਦੀ ਇਸੇ ਹੀ ਤ੍ਰਾਸਦੀ ਦੀ ਕਹਾਣੀ ਹੈ ਜਿਸ ਵਿੱਚ ਮੁੱਖ ਪਾਤਰ ਸਿੰਮੀ ਦੀ ਲੜਕੀ ਆਪਣੀ ਮਾਂ ਨੂੰ ਪੜ੍ਹੀ-ਲਿਖੀ ਹੋਣ ਦੇ ਬਾਵਜੂਦ ਰਵਾਇਤੀ ਪਤਨੀ ਬਣੇ ਰਹਿਣ 'ਤੇ ਲਾਹਣਤ ਪਾਉਂਦੀ ਹੈ।

"ਵਕੀਲ ਦੀ ਪਤਨੀ ਸੁਖਰਾਜ ਕੌਰ ਹਰ ਪੁਰਾਤਨ ਵਿਚਾਰ, ਸੋਚ ਅਤੇ ਚੀਜ਼ ਨੂੰ 'ਬਾਰ ਵੇਲੇ' ਦਾ ਕਹਿ ਕੇ ਵਿਚਾਰਧਾਰਕ ਅਰਥਾਂ ਦਾ ਸੰਚਾਰ ਕਰਦੀ ਹੈ। ਇਸ ਕਹਾਣੀ 'ਚ ਮਰਦਾਵੀਂ ਸੱਤਾ ਦੇ ਖਿਸਕਣ ਨਾਲ ਮਰਦ ਦੇ ਮਾਨਸਿਕ ਦਬਾਓ ਦਾ ਰੂਪਾਂਤਰਣ ਹੁੰਦਾ ਹੈ ਅਤੇ ਔਰਤ ਦੀ ਬੁਰਜਵਾ ਆਜ਼ਾਦੀ ਤੇ ਸ੍ਵੈ ਨਿਰਭਰ ਹੋਣ ਦਾ ਬਿਰਤਾਂਤਕ ਵਿਵੇਕ ਹੈ। ਵਕੀਲ ਨੂੰ ਪਤਨੀ ਦੇ ਪ੍ਰਿੰਸੀਪਲ ਬਣਨ ਅਤੇ ਉਸ ਦੀ ਯੋਗਤਾ 'ਤੇ ਸ਼ੱਕ ਹੈ। ਪ੍ਰਿੰਸੀਪਲ ਹੁੰਦਿਆਂ ਉਸ ਦਾ ਵੱਖ-ਵੱਖ ਲੋਕਾਂ ਨੂੰ ਮਿਲਣਾ ਵੀ ਉਸ ਨੂੰ ਭਾਉਂਦਾ ਨਹੀਂ – ਇਹ ਵੇਰਵੇ ਮਰਦ ਮਾਨਸਿਕਤਾ ਅਤੇ ਔਰਤ ਦੀ ਸ੍ਵੈ-ਨਿਰਭਰ ਹੋਂਦ ਵਿਚਕਾਰ ਦਵੰਦ ਦੇ ਵੇਰਵੇ ਹਨ।"[30] ਵਕੀਲ ਦੀ ਪਤਨੀ ਸੁਖਰਾਜ ਨੂੰ ਮਰਦ ਦੀ ਅਧੀਨਗੀ ਸਵੀਕਾਰ ਨਹੀਂ ਇਸ ਲਈ ਉਹ ਪਤੀ-ਪਤਨੀ ਰਿਸ਼ਤੇ 'ਤੇ ਵਿਅੰਗ ਕਰਦੀ ਹੈ :

"ਔਰਤ-ਮਰਦ ਇੱਕ ਦੂਜੇ ਲਈ ਪ੍ਰਮੇਸ਼ਵਰ ਹੀ ਹੁੰਦੇ ਨੇ। ਜੇ ਕੋਈ ਮੰਨਦਾ ਹੋਵੇ। ਔਰਤ ਕਰ ਕੇ ਹੀ ਮਰਦ ਵੱਡਾ। ਜੇ ਔਰਤ

ਵੱਡੀ ਹੋਣ ਲੱਗੀ। ਸਾੜ੍ਹ ਪੈ ਗਿਆ, ਪਰ ਔਰਤ ਕਮੀਨੀ ਨੀਂ,
ਉਹ ਮਰਦ ਨੂੰ ਬਣਦਾ ਸਤਿਕਾਰ ਜ਼ਰੂਰ ਦਊ।"[31]

ਇਸ ਪ੍ਰਕਾਰ ਇਸ ਰਿਸ਼ਤੇ ਵਿੱਚ ਔਰਤ ਅਤੇ ਮਰਦ ਦੀ ਸੱਤਾ ਵਿਰੋਧਾਤਮਕ ਹੈ। ਉਹ ਇੱਕ ਦੂਜੇ ਨੂੰ ਅਰਥ ਵੀ ਦਿੰਦੇ ਹਨ ਅਤੇ ਵਿਅਰਥ ਵੀ ਬਣਾ ਦਿੰਦੇ ਹਨ। ਰਿਸ਼ਤਿਆਂ ਦੀ ਇਸ ਸਥਿਤੀ ਦੀ ਸਮਾਜ-ਵਿਗਿਆਨਤਾ ਉਸ ਸੀਮਾ-ਰੇਖਾ ਦੀ ਚਿਹਨਤਾ ਨੂੰ ਸਾਹਮਣੇ ਲਿਆਉਣਾ ਹੈ। ਜਿੱਥੇ ਸਾਂਸਕ੍ਰਿਤਿਕ ਕਦਰਾਂ ਦਾ ਸੰਕਟ ਹੀ ਸਾਹਮਣੇ ਨਹੀਂ ਆਉਂਦਾ ਸਗੋਂ ਸੁੱਖ, ਅਨੰਦ ਅਤੇ ਉਪਭੋਗਤਾਵਾਦੀ ਕਲਚਰ ਦੀ ਸੰਭਾਵਨਾ ਵੀ ਪ੍ਰਗਟ ਹੋ ਜਾਂਦੀ ਹੈ। "ਇਨ੍ਹਾਂ ਪਰਿਸਥਿਤੀਆਂ ਦੇ ਪਰਿਨਾਮ ਸਵਰੂਪ ਪੁਰਸ਼ ਨਾਰੀਵਾਦ ਦੀ ਪਰਿਕਲਪਨਾ ਉੱਭਰਦੀ ਹੈ। ਅਰਥਾਤ ਨਾਰੀਆਂ ਪੁਰਸ਼ ਬਣਦੀਆਂ ਜਾ ਰਹੀਆਂ ਹਨ ਤੇ ਪੁਰਸ਼ ਨਾਰੀਆਂ ਵਾਂਗ ਆਪਣੀ ਸੱਤਾ ਗੁਆ ਕੇ ਮਜ਼ਲੂਮ ਦੀ ਭੂਮਿਕਾ ਵਿੱਚ ਆ ਰਿਹਾ ਹੈ।"[32]

ਮਰਦ ਦੁਆਰਾ ਔਰਤ ਦਾ ਸ਼ੋਸ਼ਣ ਸਦੀਆਂ ਤੋਂ ਕੀਤਾ ਜਾ ਰਿਹਾ ਹੈ। ਔਰਤ ਦੁਆਰਾ ਮਰਦ ਦਾ ਸ਼ੋਸ਼ਣ ਅਜੇ ਕਿਆਸ-ਅਰਾਈਆਂ ਹਨ। ਫ਼ਿਲਹਾਲ ਤਾਂ ਮਰਦ ਹੀ ਔਰਤ ਦੀ ਤਰੱਕੀ ਨੂੰ ਪਚਾ ਨਹੀਂ ਰਿਹਾ ਹੈ ਜਿਵੇਂ ਇਸ ਕਹਾਣੀ ਵਿੱਚ ਵਕੀਲ ਕਹਿੰਦਾ ਹੈ :

"ਜਦੋਂ ਔਰਤ ਆਜ਼ਾਦੀ ਦੇ ਅਰਥ ਸਮਝ ਜਾਵੇ/ਆਪਣੇ ਪੈਰਾਂ
'ਤੇ ਖੜ੍ਹੀ ਹੋ ਜਾਵੇ/ਮਰਦ ਜਾਤ ਪਾਗ਼ਲ ਹੋ ਜਾਂਦੀ ਆ। ਸਾਡਾ
ਬੰਦਾ ਵੀ ਇਸੇ ਬਿਮਾਰੀ ਦਾ ਸ਼ਿਕਾਰ ਆ।"[33]

ਔਰਤ ਦੇ ਇਸ ਆਧੁਨਿਕ ਰੂਪ ਨੂੰ ਹੀ ਮਰਦ ਪਚਾ ਨਹੀਂ ਸਕਿਆ। ਔਰਤ ਦੀ ਅਜਿਹੀ ਸਥਿਤੀ ਸੰਬੰਧੀ ਜਸਬੀਰ 'ਕੇਸਰ' ਦਾ ਕਹਿਣਾ ਹੈ :

ਔਰਤਾਂ ਜਿਉਂ ਹੀ 'ਮਰਦਾਂ ਲਈ ਸੁਰੱਖਿਅਤ' ਖੇਤਰਾਂ ਵਿੱਚ
ਮੁਹਾਰਤ ਹਾਸਿਲ ਕਰਨ ਦੀ ਕੋਸ਼ਿਸ਼ ਕਰਦੀਆਂ ਹਨ, ਤਿਉਂ ਹੀ
ਮਰਦਾਂ ਦੀ ਦੁਨੀਆ ਵਿਅੰਗ ਨਾਲ ਇੱਕ ਮੇਲ-ਫੈਮਨਿਜ਼ਮ
(ਮਰਦ-ਨਾਰੀਵਾਦ) ਦੀ ਚਰਚਾ ਵਿੱਚ ਜੁਟ ਜਾਂਦੀ ਹੈ।[34]

1947 ਦੇ ਦੰਗਿਆਂ ਦੇ ਪ੍ਰਭਾਵ ਨੂੰ ਮੁੱਖ ਰੱਖ ਕੇ ਵੀ ਸਿੱਧੂ ਨੇ ਕਹਾਣੀ ਰਚਨਾ ਕੀਤੀ ਹੈ। 'ਇਕਬਾਲ ਹੁਸੈਨ ਮੋਇਆ ਨਹੀਂ', 'ਬਲਦੇ ਚਿਰਾਗ' ਅਤੇ 'ਨੋ ਮੈਨਜ਼ ਲੈਂਡ' ਵੰਡ ਦੇ ਪ੍ਰਭਾਵ ਵਾਲੀਆਂ ਕਹਾਣੀਆਂ ਹਨ। ਜਿਸ ਦਾ ਅਸਰ ਪਾਤਰਾਂ 'ਤੇ ਸਾਰੀ ਉਮਰ ਭਾਵੀ ਰਹਿੰਦਾ ਹੈ। ਕਹਾਣੀ 'ਇਕਬਾਲ ਹੁਸੈਨ ਮੋਇਆ ਨਹੀਂ' ਦੀ ਮੁਸਲਮਾਨ ਔਰਤ ਜਮੀਲਾ ਜਿਸ ਨੂੰ ਭਾਰਤ-ਪਾਕਿ ਵੰਡ ਦੀ ਉੱਥਲ-ਪੁੱਥਲ ਦੌਰਾਨ ਧੱਕੇ ਨਾਲ ਧਰਮ-ਪਰਿਵਰਤਨ ਕਰਵਾਇਆ ਜਾਂਦਾ ਹੈ। ਇਹ ਉਸ ਦੀ ਕਹਾਣੀ ਬਿਆਨਦਾ ਹੈ ਕਿ ਕਿਵੇਂ ਉਸ ਦਾ ਗੌਰਵ ਲੰਮਾ ਸਮਾਂ ਗ੍ਰਹਿਣਿਆ ਰਹਿੰਦਾ ਹੈ।

'47 ਦੀ ਵੰਡ ਸਮੇਂ ਮੁਸਲਮਾਨ ਕੁੜੀ ਜਮੀਲਾ ਹੋਰਨਾਂ ਸੰਤਾਪੀਆਂ ਕੁੜੀਆਂ ਵਾਂਗ ਦੰਗਿਆਂ ਦੌਰਾਨ ਕਬਜ਼ੇ ਹੇਠ ਕਰ ਲਈ ਜਾਂਦੀ ਹੈ। ਉਸ ਦਾ ਵਿਆਹ ਬਚਿੱਤਰ ਸਿੰਘ ਨਾਲ ਹੋ ਜਾਂਦਾ ਹੈ। ਸਿੱਖ ਧਰਮ ਦੀ ਮਰਿਯਾਦਾ ਅਨੁਸਾਰ ਉਸ ਨੂੰ ਅੰਮ੍ਰਿਤ ਛਕਾਇਆ ਜਾਂਦਾ ਹੈ। ਜਮੀਲਾ ਤੋਂ ਉਹ ਪ੍ਰੀਤਮ ਕੌਰ ਬਣਾਈ ਜਾਂਦੀ ਹੈ। ਜਮੀਲਾ ਅੰਦਰ ਸਰਾਹਲ ਕਾਜ਼ੀਆਂ ਦੇ ਉੱਚੇ ਖ਼ਾਨਦਾਨ ਦਾ ਖ਼ੂਨ ਵੀ ਉਬਾਲੇ ਮਾਰਦਾ ਹੈ ਤੇ ਉਸ ਅੰਦਰ



ਇਸਲਾਮ ਧਰਮ ਦੇ ਬੀਜ ਵੀ ਪਏ ਹਨ। ਉਹ ਬਚਿੱਤਰ ਸਿੰਘ ਦੇ ਬੱਚਿਆਂ ਨੂੰ ਜਨਮ ਤਾਂ ਦਿੰਦੀ ਹੈ ਪਰ ਉਸ ਅੰਦਰ ਇੱਕ ਅਸਵੀਕਾਰ ਦੀ ਭਾਵਨਾ ਵੀ ਹੈ। ਆਨੰਦਪੁਰ ਸਾਹਿਬ ਵਿਖੇ ਢਾਡੀਆਂ ਦੀਵਾਰ ਉਸ ਅੰਦਰਲੀ ਸੁਲਗਦੀ ਅੱਗ ਮੱਚਣ ਲਾ ਦਿੰਦੀ ਹੈ। ਇਸ ਸਾਕੇ ਵਿਚਲੀਆਂ ਘਟਨਾਵਾਂ ਨਾਲ ਉਸ ਨੂੰ ਆਪਣੇ ਦਾਦੇ ਦੀਆਂ ਤਲਵਾਰ ਨਾਲ ਵੱਢੀਆਂ ਲੱਤਾਂ, ਵੱਢੀਆਂ ਛਾਤੀਆਂ ਵਾਲੀ ਸੁਲਤਾਨਾ ਵਾਰ-ਵਾਰ ਯਾਦ ਆਉਂਦੇ ਹਨ।

"ਅਜਮੇਰ ਸਿੱਧੂ ਇਸ ਵਿਡੰਬਨਾ ਨੂੰ ਸਿਰਜ ਰਿਹਾ ਹੈ ਕਿ ਇੱਕ ਪਾਸੇ ਧਰਮ ਦੀ ਖ਼ਾਤਿਰ ਕੁਰਬਾਨੀ ਹੈ ਅਤੇ ਦੂਜੇ ਪਾਸੇ ਉਸੇ ਧਰਮ ਅੰਦਰ ਜ਼ਬਰ ਦੀ ਬਿਰਤੀ ਹੈ। ਜਮੀਲਾ ਅੰਦਰੋਂ ਇਸਲਾਮ ਮਰਦਾ ਨਹੀਂ ਭਾਵੇਂ ਉਸ ਨੂੰ ਸਮੇਂ-ਸਮੇਂ ਦਬਾਉਣ ਦੀ ਪ੍ਰਕਿਰਿਆ ਜਾਰੀ ਹੈ। ਜਮੀਲਾ ਦਾ ਪੁੱਤਰ ਬਲਵੀਰ ਜੋ ਘੱਟ ਪੜ੍ਹਿਆ ਹੋਣ ਕਰ ਕੇ ਡਰਾਇਵਰ ਬਣ ਜਾਂਦਾ ਹੈ ਤੇ ਰੋਜੇ ਦੇ ਫ਼ਕੀਰ ਦੇ ਨੇੜੇ ਹੋ ਜਾਂਦਾ ਹੈ ਜਿਹੜਾ ਬਾਅਦ ਵਿੱਚ 'ਦਾਦੂ ਸ਼ਾਹ' ਬਣ ਜਾਂਦਾ ਹੈ।"[35] ਇਸ ਵਿੱਚੋਂ ਹੀ ਜਮੀਲਾ ਮਾਨਸਿਕ ਸੰਤੁਸ਼ਟੀ ਪ੍ਰਾਪਤ ਕਰਦੀ ਹੈ ਪਰ ਇਸ ਨੂੰ ਉਹ ਅਧੂਰਾ ਮਹਿਸੂਸ ਕਰਦੀ ਹੈ ਕਿਉਂਕਿ ਅਸਲ ਦੋਸ਼ੀ ਮੌਜੂਦ ਨਹੀਂ। ਉਨ੍ਹਾਂ ਨੂੰ ਯਾਦ ਕਰਦਿਆਂ ਉਹ ਸੋਚਦੀ ਹੈ :

ਮੇਰੀਆਂ ਅੱਖਾਂ ਜਥੇਦਾਰ ਮੂਲਾ ਸਿੰਘ ਤੇ ਪੰਡਿਤ ਕਿਸ਼ੋਰ ਦੱਤ
ਅਰਗਿਆਂ ਨੂੰ ਲੱਭਦੀਆਂ ਨੇ। ਮੈਂ ਉਨ੍ਹਾਂ ਨੂੰ ਸਰਾਹਲ ਕਾਜ਼ੀਆਂ
ਲਿਜਾਣਾ ਚਾਹੁੰਦੀ ਹਾਂ। ਦੱਸਣਾ ਚਾਹੁੰਦੀ ਹਾਂ ਕਿ ਇਕਬਾਲ
ਹੁਸੈਨ ਅਜੇ ਮੋਇਆ ਨਹੀਂ।[36]

"ਅਜਮੇਰ ਸਿੱਧੂ ਇਹ ਸਥਾਪਿਤ ਕਰਨ ਦੇ ਯਤਨ ਵਿੱਚ ਹੈ ਕਿ ਮਨੁੱਖ ਜਿਸ ਤਰ੍ਹਾਂ ਦੇ ਸਮਾਜਿਕ, ਸਭਿਆਚਾਰਕ, ਧਾਰਮਿਕ ਅਤੇ ਜਾਤੀਗਤ ਪਰਿਸਥਿਤੀਆਂ ਵਿੱਚੋਂ ਸਿਰਜਿਆ ਜਾਂਦਾ ਹੈ। ਉਹ ਪਰਿਸਥਿਤੀਆਂ ਉਸ ਦੀ ਸ਼ਖ਼ਸੀਅਤ ਅਤੇ ਅਵਚੇਤਨ ਦੀ ਸਿਰਜਣਕਾਰੀ ਕਰਦੀਆਂ ਹਨ। ਅਨੇਕਾਂ ਦਬਾਵਾਂ, ਦਮਨ ਅਤੇ ਹਿੰਸਾ ਰਾਹੀਂ ਉਸ ਦੇ ਅਵਚੇਤਨ ਵਿਚਲੇ ਸੰਸਕਾਰਾਂ ਨੂੰ ਖ਼ਤਮ ਨਹੀਂ ਕੀਤਾ ਜਾ ਸਕਦਾ। ਦੂਸਰਾ ਮਨੁੱਖ ਆਪਣੇ-ਆਪ ਨੂੰ ਆਪਣੇ ਧਰਮ, ਕਬੀਲੇ, ਜਾਤ ਵਿੱਚ ਮਨੋਵਿਗਿਆਨਕ ਤੌਰ 'ਤੇ ਸੁਰੱਖਿਅਤ ਸਮਝਦਾ ਹੈ। ਤੀਸਰਾ ਮਨੁੱਖ ਅੰਦਰ ਉਸ ਦੀ ਪਛਾਣ ਦੀ ਚੇਤਨਾ ਵਿੱਚ ਧਰਮ, ਜਾਤ ਉਸ ਦੀ ਸੰਤੁਸ਼ਟੀ ਦਾ ਮੁੱਦਾ ਬਣਦੇ ਹਨ। ਜਿਨ੍ਹਾਂ ਨੁਕਤਿਆਂ ਰਾਹੀਂ ਅਜਮੇਰ ਸਿੱਧੂ ਜਿੱਥੇ ਦਮਨ ਅਤੇ ਹਿੰਸਾ ਰਾਹੀਂ ਦੱਬੇ-ਕੁਚਲੇ ਮਨੁੱਖ ਦੇ ਅਵਚੇਤਨ ਨੂੰ ਸਾਕਾਰ ਕਰਦਾ ਹੈ ਉੱਥੇ ਬਲਵੀਰ ਦੇ 'ਦਾਦੂ ਸ਼ਾਹ' ਬਣਨ 'ਤੇ ਇਹ ਨੁਕਤਾ ਪੇਸ਼ ਕਰਦਾ ਹੈ ਕਿ ਮਨੁੱਖੀ ਪਛਾਣ ਖ਼ਤਮ ਨਹੀਂ ਕੀਤੀ ਜਾ ਸਕਦੀ। ਭਾਵੇਂ ਇਸ ਨੂੰ ਉਹ ਧਰਮ ਦੇ ਪ੍ਰਸੰਗ ਵਿੱਚ ਉਠਾਉਂਦਾ ਹੈ। ਦੂਸਰਾ ਗੰਭੀਰ ਸਰੋਕਾਰ ਇਹ ਵੀ ਸਾਹਮਣੇ ਆਉਂਦਾ ਹੈ ਕਿ 1947 ਦੀ ਵੰਡ ਤੋਂ ਬਾਅਦ ਅਜਿਹਾ ਸੰਤਾਪ ਭੋਗਣ ਵਾਲੇ ਲੋਕਾਂ ਦੀ ਅਗਲੀ ਪੀੜ੍ਹੀ ਮੁੜ ਆਪਣੇ ਮੂਲ ਅਤੇ ਜੜ੍ਹ ਨਾਲ ਜੁੜ ਜਾਂਦੀ ਹੈ। ਇਹ ਨੁਕਤਾ ਵੰਸ਼ ਵਿਗਿਆਨ ਦੇ ਨੁਕਤੇ ਤੋਂ ਹੋਰ ਵੀ ਮਹੱਤਵਪੂਰਨ ਬਣ ਜਾਂਦਾ ਹੈ।"[37]

ਇਸੇ ਕਹਾਣੀ ਦੇ ਸਮਵਿੱਥ ਸਿੱਧੂ ਦੀ ਕਹਾਣੀ 'ਬਲਦੇ ਚਿਰਾਗ' ਹੈ ਜਿਸ ਦੀ ਸੁਰ 'ਕੌਣ ਕਦੋਂ ਅਲੱਗ ਹੋਣਾ ਚਾਹੁੰਦਾ ਸੀ, ਪਰ ਅਗਿਲਆਂ ਕਰ ਦਿੱਤਾ' ਦੀ ਹੈ। ਇਸ ਦਾ ਪਾਤਰ ਰਿਆਜ਼ ਅਹਿਮਦ ਆਪਣੀ ਵਿੱਛੜੀ ਭੈਣ ਆਫਸ਼ਾਂ ਅਤੇ ਪ੍ਰੇਮਿਕਾ ਨਿਰਮਲਾ ਦੀ ਯਾਦ ਵਿੱਚ ਸਾਂਝਾ ਚਿਰਾਗ਼ ਪੁਰਾਣੇ ਘਰ ਬਾਲਣਾ ਚਾਹੁੰਦਾ ਹੈ। ਪਾਕਿਸਤਾਨ ਤੋਂ

ਭਾਰਤ ਉਹ ਇਸ ਆਸ ਅਧੀਨ ਹੀ ਆਇਆ ਹੈ। ਉਸ ਦੀ ਇਹ ਚਾਹਤ ਦੋਵਾਂ ਦੇਸ਼ਾਂ ਦੇ ਲੋਕਾਂ ਅੰਦਰਲੀ ਮਾਨਵਤਾ, ਆਪਸੀ ਸਾਂਝ, ਭਾਈਚਾਰੇ ਦੇ ਪਿਆਰ ਅਤੇ ਮੁਹੱਬਤ ਦੀ ਪ੍ਰਤੀਕ ਹੈ। ਉਸ ਦੇ ਕਹੇ 'ਤੇ ਪਿੰਡ ਦਾ ਬਜ਼ੁਰਗ ਮੋਹਨਾ ਇਹ ਚਿਰਾਗ਼ ਬਾਲੀ ਰੱਖਣ ਦੀ ਹਾਮੀ ਵੀ ਭਰਦਾ ਹੈ। ਇਸ ਕਹਾਣੀ ਰਾਹੀਂ ਸੰਪਰਦਾਇਕਤਾ ਤੋਂ ਪਰ੍ਹੇ ਹਟ ਮਾਨਵਤਾ ਦੇ ਦੁਆਰ ਖੁੱਲ੍ਹਣ ਦੀ ਆਸ ਹੈ ਜਿਸ ਨਾਲ ਭਾਈਚਾਰਕ ਸਾਂਝ ਹੋਰ ਵਧੇਰੇ ਮਜ਼ਬੂਤ ਹੁੰਦੀ ਵਿਖਾਈ ਦਿੰਦੀ ਹੈ।

'ਬਲਦੇ ਚਿਰਾਗ' ਕਹਾਣੀ ਮੁੱਖ ਪਾਤਰ ਦੀਆਂ ਸਿਮਰਤੀਆਂ ਰਾਹੀਂ ਰੂਪ ਧਾਰਦੀ ਹੈ। ਇਹ ਦੇਸ਼ ਵੰਡ ਦੀ ਸਖ਼ਤ ਲਕੀਰ ਤੋਂ ਪ੍ਰਭਾਵਿਤ ਹੋਏ ਪੰਜਾਬੀ ਅਵਚੇਤਨ ਦੀ ਪੇਸ਼ਕਾਰੀ ਹੈ। ਰਚਨਾਕਾਰ ਦੀ ਮਾਨਵਵਾਦੀ ਦ੍ਰਿਸ਼ਟੀ 'ਬਲਦੇ ਚਿਰਾਗ' ਦੁਆਰਾ ਰੂਪਮਾਨ ਹੁੰਦੀ ਹੈ ਜਿਸ ਦੀ ਹਾਮੀ ਰਿਆਜ਼ ਦੇ ਜੱਦੀ ਪਿੰਡ ਦੇ ਲੋਕ ਭਰਦੇ ਹਨ :

> "ਦੋਸਤੋ ਮੇਰੀ ਇੱਕ ਮੰਗ ਆ। ਹਫ਼ਤੇ ਬਾਅਦ ਇੱਥੇ ਕੋਈ ਦੀਵਾ ਬੱਤੀ ਕਰ ਦਿਆ ਕਰੋ। ਨਿਰਮਲਾ ਦੀ, ਮੇਰੀ ਭੈਣ ਦੀ, ਮੇਰੇ ਭਰਾਵਾਂ ਦੀ, ਮੇਰੀ ਅੰਮੀ ਦੀ ਯਾਦ ਵਿੱਚ।"
> "ਮੈਂ ਇਹ ਚਿਰਾਗ਼ ਬਲਦਾ ਰੱਖਾਂਗਾ।" ਮੋਹਣ ਨੇ ਮੇਰੇ ਮੋਢੇ 'ਤੇ ਹੱਥ ਰੱਖਿਆ ਹੈ।[38]

ਪੰਜਾਬ ਵੰਡ ਦੇ ਸੰਤਾਪ ਨੂੰ ਪੰਜਾਬੀ ਕਹਾਣੀ ਨੇ ਵਿਭਿੰਨ ਕੋਣਾਂ ਤੋਂ ਪੇਸ਼ ਕਰਨ ਦੇ ਉਪਰਾਲੇ ਕੀਤੇ ਹਨ। ਇਹ ਪੰਜਾਬ ਸੰਕਟ ਦਾ ਕੋਹਝਾ ਕਾਂਡ ਹੈ, ਚੌਥੇ ਪੜਾਅ ਦੇ ਨੌਜਵਾਨ ਕਹਾਣੀਕਾਰਾਂ ਨੇ ਇਸ ਨੂੰ ਗ਼ਲਪੀ ਛੋਹਾਂ ਪ੍ਰਦਾਨ ਕੀਤੀਆਂ ਹਨ। ਇਹ ਕਹਾਣੀ 'ਇਕਬਾਲ ਹੁਸੈਨ ਮੋਇਆ ਨਹੀਂ' ਤੋਂ ਵੱਖਰਾ ਬਿਰਤਾਂਤ ਸਿਰਜਦੀ ਹੈ।

'ਨੋ ਮੈਨਜ਼ ਲੈਂਡ' ਕਹਾਣੀ ਵੀ 1947 ਦੀ ਵੰਡ ਸਮੇਂ ਜਿੱਥੇ ਦੰਗਾਕਾਰੀਆਂ ਅਤੇ ਫ਼ਸਾਦੀਆਂ ਦੀ ਕਾਲਖ਼-ਮਾਨਸਿਕਤਾ ਨੂੰ ਪੇਸ਼ ਕਰਦੀ ਹੈ, ਉੱਥੇ ਵੰਡ ਸਮੇਂ ਬਲੀ ਦਾ ਬੱਕਰਾ ਬਣੀ ਫ਼ਰਜ਼ਾਨਾ ਅਤੇ ਕਹਾਣੀ ਵਿਚਲੇ 'ਮੈਂ' ਦੇ ਮੁਹੱਬਤ ਦੇ ਦਰਦੀਲੇ ਦ੍ਰਿਸ਼ ਨੂੰ ਦਰਸਾਉਂਦੀ ਇੱਕ ਅਤਿ-ਭਾਵੁਕ ਕਹਾਣੀ ਹੈ। ਜਿਸ ਵਿੱਚ ਇਧਰਲੇ ਅਤੇ ਉਧਰਲੇ ਪੰਜਾਬੀਆਂ ਦੀ ਮਾਨਸਿਕਤਾ ਵਿੱਚ ਸੇਹ ਦੇ ਤਕਲੇ ਵਾਂਗ ਗੱਡੇ 'ਵਾਹਗਾ ਬਾਰਡਰ' ਨਾਲ ਜੁੜੀਆਂ ਸਾਂਝਾ, ਨਫ਼ਰਤ ਦੇ ਸੂਖ਼ਮ ਬਿੰਬਾਂ ਨੂੰ ਸਿਰਜਿਆ ਗਿਆ ਹੈ। 'ਵਾਹਗਾ ਬਾਰਡਰ' ਸਾਂਝੇ ਭਾਈਚਾਰੇ ਨੂੰ ਅਣਵੰਡੇ ਸਮਾਜਿਕ ਜੀਵਨ ਦੀ ਤ੍ਰਾਸਦੀ ਨੂੰ ਵੀ ਪੇਸ਼ ਕਰਦਾ ਹੈ।

ਇਸ ਕਹਾਣੀ ਵਿੱਚ ਦੇਸ਼ ਦੀ ਵੰਡ ਦੇ ਸੰਤਾਪ ਅਤੇ ਫ਼ਿਰਕੂ ਫ਼ਸਾਦਾਂ ਕਾਰਨ ਪਏ 'ਨੋ ਮੈਨਜ਼ ਲੈਂਡ' ਦੇ ਖੱਪੇ ਨੂੰ ਪੂਰਨ ਲਈ ਕੇਂਦਰੀ ਪਾਤਰ ਅਤੇ ਫ਼ਰਜ਼ਾਨਾ ਦੇ ਰੂਪ ਵਿੱਚ ਆਵਾਮ ਦੇ ਮਿਲਣ ਦੀ ਸੱਧਰ ਨੂੰ ਬਿਆਨ ਕਰਨ ਦੀ ਕੋਸ਼ਿਸ਼ ਕੀਤੀ ਜਾਪਦੀ ਹੈ। ਇਹ ਪਾਕੀ ਕੁੜੀ ਅਤੇ ਪੰਜਾਬੀ ਭਾਰਤੀ ਮੁੰਡੇ ਦੀ ਪ੍ਰੇਮ ਕਹਾਣੀ ਹੈ। 'ਮੈਂ' ਪਾਤਰ ਦੀ ਮਾਂ ਉਸ ਨੂੰ ਲੈ ਕੇ ਪਾਕਿਸਤਾਨ ਆਪਣੇ ਭਰਾ ਦੀ ਖੋਜ ਲਈ ਜਾਂਦੀ ਹੈ, ਜਿੱਥੇ ਉਸ ਦਾ ਮੇਲ ਇੱਕ ਪਾਕਿਸਤਾਨੀ ਲੜਕੀ ਫ਼ਰਜ਼ਾਨਾ ਨਾਲ ਹੋ ਜਾਂਦਾ ਹੈ। ਉਹ ਦੋਨੋਂ ਇੱਕ-ਦੂਜੇ ਨੂੰ ਪਿਆਰ ਕਰਨ ਲਗਦੇ ਹਨ। ਭਾਰਤ ਆ ਕੇ ਵੀ ਮੈਂ ਪਾਤਰ ਉਸ ਨੂੰ 'ਵਾਹਗਾ ਬਾਰਡਰ' ਮਿਲਣ ਜਾਂਦਾ ਹੈ। ਜਿਸ ਕਾਰਨ ਉਨ੍ਹਾਂ 'ਤੇ ਅਧਿਕਾਰੀਆਂ ਵੱਲੋਂ ਸ਼ੱਕ ਕੀਤਾ ਜਾਂਦਾ ਹੈ। ਫ਼ਰਜ਼ਾਨਾ 'ਤੇ ਸ਼ੱਕ ਹੋਣ ਕਾਰਨ ਉਸ ਨੂੰ ਜੇਲ੍ਹ ਵਿੱਚ ਕੈਦ ਕਰ ਦਿੱਤਾ ਜਾਂਦਾ ਹੈ। ਜਿੱਥੇ ਉਸ ਦੁਆਰਾ ਖ਼ੁਦਕੁਸ਼ੀ ਕਰ ਲਈ ਦੱਸੀ ਜਾਂਦੀ ਹੈ। ਇੱਧਰ ਭਾਰਤ ਵਿੱਚ ਵੀ ਮੈਂ ਪਾਤਰ



ਦੀ ਛਾਣਬੀਣ ਕੀਤੀ ਜਾਂਦੀ ਹੈ ਜਿਸ 'ਤੇ ਉਸ ਦਾ ਪਿਤਾ ਖਿਝਦਾ ਹੈ। ਇਸ ਕਹਾਣੀ ਨੂੰ ਮਨੋਵਿਗਿਆਲਕ ਛੋਹਾਂ ਨਾਲ ਬਿਆਨ ਕੀਤਾ ਗਿਆ ਹੈ।

ਇਸ ਪ੍ਰਕਾਰ ਇਹ ਇੱਕ ਅਜਿਹੀ ਕਹਾਣੀ ਹੈ ਜਿਸ ਵਿੱਚ ਇੱਕ ਪਾਸੇ 1947 ਦੀ ਵੰਡ ਦਾ ਭਿਆਨਕ ਕਤਲੋ-ਗ਼ਾਰਤ ਦਾ ਦ੍ਰਿਸ਼ ਸਾਕਾਰ ਹੁੰਦਾ ਹੈ ਤਾਂ ਦੂਜੇ ਪਾਸੇ ਇਸ ਭਾਈਚਾਰੇ ਮਾਰੂ ਜੰਗ ਵਿੱਚ ਗੁਆਚੀਆਂ, ਸਹਿਕਦੀਆਂ, ਰੁਲਦੀਆਂ ਜ਼ਿੰਦਗੀਆਂ ਅਤੇ ਮੁਹੱਬਤਾਂ ਦੇ ਹਿਰਦੇ ਵੇਦਕ ਦ੍ਰਿਸ਼ ਉੱਭਰਦੇ ਹਨ। ਇਸ ਤੋਂ ਇਲਾਵਾ ਫ਼ਸਾਦਾਂ ਦੌਰਾਨ ਇਸਤਰੀ ਦੀ ਹੁੰਦੀ ਬੇਪਤੀ ਕਤਲੋ-ਗ਼ਾਰਤ ਕਾਰਨ ਆਦਮੀ ਦਾ ਮਾਨਸਿਕ ਸੰਤੁਲਨ ਵਿਗੜਨਾ, ਦਿਲ ਦੀ ਭੁੱਖ ਨਾਲੋਂ ਪੇਟ ਦੀ ਭੁੱਖ ਦਾ ਵੱਡੇ ਹੋਣਾ ਆਦਿ ਪੱਖਾਂ ਨੂੰ ਪੇਸ਼ ਤੇ ਸਾਕਾਰ ਕੀਤਾ ਗਿਆ ਹੈ :

> "ਜਿਨ੍ਹਾਂ ਨੂੰ ਤੁਸੀਂ ਮਿਲਣ ਆਉਂਦੇ ਓ! ਅਸੀਂ ਵੀ ਮਿਲਣਾ ਚਾਹੁੰਦੇ ਹਾਂ, ਪਰ ਮਿਲ ਨੀ ਸਕਦੇ। ਮਜ਼ਬੂਰ ਹਾਂ-ਰੋਜ਼ੀ-ਰੋਟੀ ਖ਼ਾਤਿਰ ਪਹਿਰਾ ਦੇ ਰਹੇ ਹਾਂ। ਆਪਣੇ ਹੀ ਖ਼ੂਨ ਵਿੱਚ ਵਾੜ ਬਣ ਕੇ ਖੜ੍ਹੇ ਹਾਂ।"[39]

ਪਰ ਇਸ ਕਹਾਣੀ ਦਾ ਯਥਾਰਥ 'ਬਲਦੇ ਚਿਰਾਗ' ਨਾਲੋਂ ਕਮਜ਼ੋਰ ਜਾਪਦਾ ਹੈ। ਇਹ ਦੋਹਾਂ ਦੇਸ਼ਾਂ ਵਿਚਕਾਰ ਭਾਵੁਕ ਸਾਂਝ ਦੀ ਅਪੀਲ ਤੱਕ ਸੀਮਿਤ ਰਹਿੰਦੀ ਹੈ। ਇਹ ਆਪਣੇ ਤੋਂ ਪੂਰਵਲੀਆਂ ਕਹਾਣੀਆਂ ਦੇ ਰੁਮਾਂਟਿਕ ਪੈਰਾਡਾਇਮ ਤੱਕ ਸੀਮਿਤ ਹੈ। ਅੰਤ ਵਿੱਚ ਇਸ ਵਿੱਚ ਵੀ 'ਬਲਦੇ ਚਿਰਾਗ' ਕਹਾਣੀ ਵਾਂਗ ਬਾਰਡਰ ਪੁਲਿਸ ਵੱਲੋਂ ਸ਼ੱਕ ਦੀ ਨਜ਼ਰ ਨਾਲ ਪਾਤਰਾਂ ਨੂੰ ਵੇਖਿਆ ਜਾਂਦਾ ਹੈ ਅਤੇ ਉਨ੍ਹਾਂ ਪ੍ਰਤੀ ਭਾਵੁਕਤਾ ਵੀ ਦਰਸਾਈ ਜਾਂਦੀ ਹੈ।

'ਹੈਲੋ ਡੌਂਗ', 'ਖ਼ੂਹ ਗਿੜਦਾ ਹੈ' ਅਤੇ 'ਇਵਾਨ ਇਲੀਚ ਦੀ ਦੂਜੀ ਮੌਤ' ਕਹਾਣੀਆਂ ਦੇ ਪਾਤਰ ਵਿਅਕਤੀਗਤ ਪੱਧਰ 'ਤੇ ਆਪਣੀਆਂ ਸਮੱਸਿਆਵਾਂ ਦੇ ਹੱਲ ਲਈ ਜੂਝਦੇ ਹਨ।

'ਹੈਲੋ ਡੌਂਗ' ਇੱਕ ਮਨੋਰੋਗੀ ਵਿਅਕਤੀ ਦੀ ਕਹਾਣੀ ਹੈ। ਇਹ ਸਮਾਜਿਕ-ਆਰਥਿਕ ਰਿਸ਼ਤਿਆਂ ਵਿੱਚੋਂ ਪੈਦਾ ਹੋਏ ਦੁਖਾਂਤ ਦਾ ਚਿੱਤਰ ਪੇਸ਼ ਕਰਦੀ ਹੈ। ਇਸ ਕਹਾਣੀ ਵਿੱਚ ਨਾਇਕ ਜੋ ਰਿਸ਼ਤੇ ਆਦਰਸ਼ਕ ਬਣ ਕੇ ਨਿਭਾਉਂਦਾ ਹੈ ਉਹ ਰਿਸ਼ਤੇ ਹੀ ਉਸ ਨੂੰ ਟਾਇਗਰ (ਪਾਲਤੂ ਕੁੱਤਾ) ਸਮਝ ਕੇ ਛੱਡ ਦਿੰਦੇ ਹਨ, ਜਿਸ ਕਾਰਨ ਉਹ ਮਾਨਸਿਕ ਦਬਾਓ ਅਧੀਨ ਮਨੋਰੋਗੀ ਹੋ ਜਾਂਦਾ ਹੈ। ਉਸ ਦਾ ਸਾਰਾ ਨੂੰ ਚਿੱਠੀਆਂ ਲਿਖਣਾ ਵੀ ਇਸ ਮਨੋਰੋਗ ਨੂੰ ਖ਼ਾਰਿਜ਼ ਕਰਨ ਦਾ ਯਤਨ ਹੈ। ਰਚਨਾਕਾਰ ਦੁਆਰਾ ਇਸ ਕਹਾਣੀ ਵਿੱਚ ਵਰਤਿਆ ਕੁੱਤੇ ਦਾ ਮੈਟਾਫਰ ਕਿਤੇ ਡਰ ਦਾ ਪ੍ਰਤੀਕ ਹੈ, ਕਿਤੇ ਵਫ਼ਾਦਾਰੀ ਦਾ ਅਤੇ ਕਿਧਰੇ ਅਣਗੋਲ਼ੇ ਹੋਣ ਦਾ। ਇਹ ਮੁੱਖ ਪਾਤਰ ਦੇ ਅਵਚੇਤਨ ਦਾ ਵੀ ਪ੍ਰਤੀਕ ਹੈ।

ਇਸ ਕਹਾਣੀ ਦਾ ਨਾਇਕ ਜਸਦੀਪ ਅਜਿਹੇ ਪਰਿਵਾਰ ਦਾ ਪੁੱਤਰ ਹੈ, ਜਿਸ ਦਾ ਪਿਓ ਪੁਲਿਸ ਅਫ਼ਸਰ ਦੀ ਜ਼ਿਆਦਤੀ ਦਾ ਵਿਰੋਧ ਕਰਦਾ ਹੈ। ਸਿਰਫ਼ ਜਸਦੀਪ ਹੀ ਬਚਦਾ ਹੈ। ਜਸਦੀਪ ਦਾ ਪਿਓ ਉਸ ਨੂੰ ਡਿਪਟੀ ਬਣਾਉਣਾ ਚਾਹੁੰਦਾ ਸੀ, ਪਰ ਉਹ ਆਪਣੇ ਲਈ ਕੋਈ ਚੰਗੀ ਨੌਕਰੀ ਤਲਾਸ਼ ਨਾ ਕਰ ਸਕਿਆ। ਫਿਰ ਇੱਕ ਦੋਸਤ ਰਾਹੀਂ ਉਸ ਦਾ ਸੰਬੰਧ ਜਗਤਾਰ ਮਾਸੀ ਨਾਲ ਬਣਦਾ ਹੈ। ਉਸ ਦੇ ਪਤੀ ਦੀ ਮੌਤ ਹੋ ਚੁੱਕੀ ਹੈ। ਪਰਿਵਾਰ ਵਿੱਚ ਜ਼ਮੀਨ ਵੰਡਾਈ ਦੇ ਝਗੜੇ ਤੋਂ ਤੰਗ ਆ ਕੇ ਉਹ ਆਪਣੀਆਂ ਕੁੜੀਆਂ

ਰਮਿੰਦਰ ਤੇ ਗੋਪੀ ਨੂੰ ਲੈ ਕੇ ਸ਼ਹਿਰ ਰਹਿਣਾ ਸ਼ੁਰੂ ਕਰ ਦਿੰਦੀ ਹੈ। ਜਸਦੀਪ ਨੂੰ ਆਪਣਾ ਪੁੱਤਰ ਬਣਾ ਕੋਲ ਰੱਖ ਲੈਂਦੀ ਹੈ। ਜਸਦੀਪ ਵੀ ਘਰ ਦੀਆਂ ਜ਼ਿੰਮੇਵਾਰੀਆਂ ਪੁੱਤ ਵਾਂਗ ਨਿਭਾਉਂਦਾ ਹੈ। ਉਹ ਆਪਣੇ ਹੱਥੀਂ ਰਮਿੰਦਰ ਦਾ ਵਿਆਹ ਕਰਦਾ ਹੈ, ਪਰ ਜਵਾਈ ਦੇ ਘਰ ਆਉਣ ਨਾਲ ਜਸਦੀਪ ਦੀ ਹਾਲਤ ਘਰੋਂ ਕੱਢੇ ਟਾਇਗਰ ਵਰਗੀ ਹੋ ਜਾਂਦੀ ਹੈ। ਉਸ ਦੀ ਚਾਹਤ ਸਾਰਾ ਨਾਂ ਦੀ ਕੁੜੀ ਨਾਲ ਵਿਆਹ ਕਰਵਾਉਣ ਦੀ ਸੀ। ਦੋਵੇਂ ਭੈਣਾਂ ਨੂੰ ਜ਼ਿੰਦਗੀ ਵਿੱਚ ਸੈੱਟ ਕਰਦਿਆਂ ਉਹ ਆਪ ਅਪਸੈੱਟ ਹੋ ਜਾਂਦਾ ਹੈ। ਜੀਵਨ ਤੋਂ ਨਿਰਾਸ਼ ਹੋਇਆ ਉਹ ਸਾਰਾ ਨੂੰ ਲੰਮੇ-ਲੰਮੇ ਖ਼ਤ ਲਿਖਣ ਬੈਠ ਜਾਂਦਾ ਹੈ। ਇਹ ਖ਼ਤ ਵੀ ਉਸ ਦੇ ਮਨੋਰੋਗ ਨੂੰ ਖ਼ਾਰਿਜ਼ ਕਰਨ ਦੀ ਬਜਾਇ ਵਧਾਉਂਦੇ ਪ੍ਰਤੀਤ ਹੁੰਦੇ ਹਨ। ਜਦੋਂ ਕਹਾਣੀ ਦੇ ਬਿਰਤਾਂਤ ਵਿੱਚੋਂ ਪਤਾ ਲਗਦਾ ਹੈ ਕਿ ਖ਼ਤ ਉਹ ਲਿਖਦਾ ਵੀ ਆਪ ਸੀ ਤੇ ਪੜ੍ਹਦਾ ਵੀ ਆਪ ਸੀ।[40]

ਅਜਮੇਰ ਸਿੱਧੂ ਇਸ ਕਹਾਣੀ ਰਾਹੀਂ ਸਮਾਜ ਵਿੱਚ ਰਿਸ਼ਤਿਆਂ ਪ੍ਰਤੀ ਭਰਮ, ਆਦਰਸ਼ਕ ਨਿੱਘ ਦੀ ਥਾਂ ਉਨ੍ਹਾਂ ਯਥਾਰਥ ਸਥਿਤੀਆਂ ਨੂੰ ਚਿਤਰਦਾ ਹੈ ਜਿਨ੍ਹਾਂ ਰਾਹੀਂ ਦੁਖਾਂਤ ਪੈਦਾ ਹੁੰਦਾ ਹੈ। ਇਸ ਦੁਖਾਂਤ ਦੇ ਪ੍ਰਭਾਵ ਹੇਠ ਹੀ ਜਸਦੀਪ ਵਰਗਾ ਸੰਵੇਦਨਸ਼ੀਲ ਅਤੇ ਰਿਸ਼ਤਿਆਂ ਦਾ ਧਰਮ ਪਾਲਣ ਕਰਨ ਵਾਲਾ ਵਿਅਕਤੀ ਮਨੋਰੋਗੀ ਹੋ ਜਾਂਦਾ ਹੈ। ਜਸਦੀਪ ਪਾਤਰ ਰਾਹੀਂ ਸਿੱਧੂ ਨੇ ਜਮਾਤੀ ਸਮਾਜ ਦੀ ਦਮਨਕਾਰੀ ਸੰਰਚਨਾ ਵਿੱਚੋਂ ਉਤਪੰਨ ਹੋਏ ਰਿਸ਼ਤਿਆਂ ਦੇ ਵਿਸਥਾਰ ਰਾਹੀਂ ਮਨੁੱਖੀ ਹੋਣੀ ਨੂੰ ਪ੍ਰਭਾਵਿਤ ਕੀਤਾ ਹੈ।

'ਖੂਹ ਗਿੜਦਾ ਹੈ' ਕਹਾਣੀ ਦਾ ਪਾਤਰ ਯੁੱਧਵੀਰ ਵੀ ਪਰਿਵਾਰਕ ਹਿੰਸਾ, ਅਕਾਂਖਿਆਂ ਕਾਰਨ ਅਵਾਰਾ ਤੇ ਮਨੋਰੋਗੀ ਬਣ ਜਾਂਦਾ ਹੈ। ਯੁੱਧਵੀਰ ਕਾਮਰੇਡ ਰਣਜੋਧ ਸਿੰਘ ਦਾ ਪੁੱਤਰ ਹੈ। ਉਹ ਆਪਣੇ ਪਿਤਾ ਦੀਆਂ ਗ਼ਲਤ ਨੀਤੀਆਂ ਹੱਥੋਂ ਤੰਗ ਹੈ। ਉਸ ਦਾ ਪਿਤਾ ਰਣਜੋਧ ਲਕਸਲੀ ਲਹਿਰ ਦੌਰਾਨ ਇਨਕਲਾਬ ਦੇ ਰਾਹ ਪੈ ਜਾਂਦਾ ਹੈ। ਇਨਕਲਾਬ ਵਰਗਾ ਕੁਝ ਨਾ ਵਾਪਰਨ 'ਤੇ ਉਹ ਮੱਧਵਰਗੀ ਅਕਾਂਖਿਆਂ ਕਾਰਨ ਅਮੀਰ ਹੋਣ ਦੇ ਰਾਹ ਤੁਰ ਪੈਂਦਾ ਹੈ। ਇਸੇ ਇੱਛਾ ਕਾਰਨ ਉਹ ਆਪਣੇ ਇਨਕਲਾਬੀ ਪੁੱਤਰ ਨੂੰ ਵੱਡਾ ਅਫ਼ਸਰ ਲੱਗਿਆ ਵੇਖਣਾ ਚਾਹੁੰਦਾ ਹੈ। ਉਲਟ ਪਰਿਸਥਿਤੀਆਂ ਵੱਸ ਉਹ ਨਸ਼ੇਈ, ਰੰਡੀਬਾਜ਼ ਬਣ ਜਾਂਦਾ ਹੈ। ਬਦਲਾ ਲੈਣ ਦੀ ਚਾਹਤ ਅਧੀਨ ਉਹ ਆਪਣੇ ਪਿਤਾ ਨੂੰ ਖ਼ਤਮ ਕਰਨ ਦੀ ਵਿਉਂਤ ਘੜਦਾ ਹੈ। ਅਜਮੇਰ ਸਿੱਧੂ ਇਸ ਕਹਾਣੀ ਰਾਹੀਂ ਮੱਧਵਰਗੀ ਮਨੁੱਖ ਅਤੇ ਪਰਿਵਾਰ ਦੀ ਮਹੱਤਵ ਅਕਾਂਖਿਆਂ ਨੂੰ ਚਿਤਰਦਾ ਹੈ। ਮੱਧਵਰਗ ਆਪਣੇ ਬੱਚਿਆਂ ਦੀਆਂ ਰੁਚੀਆਂ ਅਤੇ ਸਮਰੱਥਾਵਾਂ ਵਿਰੁੱਧ ਆਪਣੀਆਂ ਇੱਛਾਵਾਂ ਉਨ੍ਹਾਂ 'ਤੇ ਥੋਪਦਾ ਹੈ, ਨਤੀਜਾ ਕਿ ਉਹ ਬੱਚੇ ਮਾਨਸਿਕ ਦਬਾਓ ਅਧੀਨ ਕੁਰੱਪਟ ਹੋ ਜਾਂਦੇ ਹਨ। ਓਸ਼ੋ ਦਾ ਇਸ ਸੰਬੰਧੀ ਕਹਿਣਾ ਹੈ :

> ਪੁਰਾਣੀ ਪੀੜ੍ਹੀ ਦਾ ਕਹਿਣਾ ਹੈ ਕਿ ਨੌਜਵਾਨ ਰਾਹ ਤੋਂ ਭਟਕ ਗਏ ਹਨ ਜਦਕਿ ਯੁਵਕ ਨਵੀਂ ਭਟਕਿਆ ਹੈ। ਅਸਲ ਵਿੱਚ ਜੋ ਰਾਹ ਬਜ਼ੁਰਗਾਂ ਨੇ ਬਣਾਇਆ ਸੀ ਉਹ ਰਾਹ ਹੀ ਨਹੀਂ ਸੀ, ਪੁਰਾਣੀ ਪੀੜ੍ਹੀ ਨੂੰ ਬਹੁਤ ਸ਼ਾਂਤੀ ਨਾਲ ਵਿਚਾਰ ਕਰਨਾ ਚਾਹੀਦਾ ਹੈ। ਕ੍ਰੋਧ ਛੱਡ ਕੇ ਨੌਜਵਾਨਾਂ ਦੇ ਨੇੜੇ ਆਉਣਾ ਪਵੇਗਾ ਅਤੇ ਜ਼ਿੰਦਗੀ ਕਿਵੇਂ ਬਣੇ ਉਸ ਦੀਆਂ ਦਿਸ਼ਾਵਾਂ ਸੋਚਣੀਆਂ ਪੈਣਗੀਆਂ, ਨਾਲ ਖਲੋਣਾ ਪਵੇਗਾ।[40]



ਕਾਮਰੇਡ ਪਾਤਰ ਰਣਜੋਧ ਸਿੰਘ ਅਜਿਹੇ ਪਾਤਰਾਂ ਦੀ ਪ੍ਰਤੀਨਿਧਤਾ ਕਰਦਾ ਹੈ ਜੋ ਸਿਰਫ਼ ਸ਼ੌਕ ਲਈ ਹੀ ਕਾਮਰੇਡ ਬਣੇ ਸਨ। ਉਨ੍ਹਾਂ ਦਾ ਪਹਿਰਾਵਾ ਹੋਰ ਸੀ। ਅੰਦਰਲੀ ਮੱਧਵਰਗੀ ਅਕਾਂਖਿਆਂ ਵੱਖਰੀ ਸੀ। ਉਹ ਮੱਧਵਰਗੀ ਸੋਚ ਸਦਕਾ ਕਿਸੇ ਨੂੰ ਸਮਝਣ ਦੀ ਬਜਾਇ ਆਪਣੀਆਂ ਇੱਛਾਵਾਂ ਥੋਪ ਦੇਣਾ ਵਧੇਰੇ ਪਸੰਦ ਕਰਦੇ ਸਨ। ਉਸ ਦੇ ਬੱਚਿਆਂ ਦੇ ਰੱਖੇ ਨਾਂ 'ਯੁੱਧਵੀਰ' ਅਤੇ 'ਮਲਕਾ' ਵੀ ਵਿਚਾਰਧਾਰਕ ਚਿੰਨ੍ਹ ਹਨ। ਰਣਜੋਧ ਸਿੰਘ ਵਰਗੇ ਕਾਮਰੇਡਾਂ ਬਾਰੇ ਰਛਪਾਲ ਸਿੰਘ (ਸਰਗਰਮ ਮੈਂਬਰ) ਦੇ ਵਿਚਾਰ ਹਨ :

> "ਨੌਕਰੀ ਲਹਿਰ ਲਈ ਨਹੀਂ ਸੀ ਛੱਡੀ। ਆਪਣੀ ਸਰਦਾਰੀ ਲਈ ਛੱਡੀ ਸੀ। ਲਹਿਰ ਦੀ ਚੜ੍ਹਤ ਵੇਲੇ ਇਲਾਕਿਆਂ ਦੇ ਸਰਦਾਰ ਬਣਨ ਆਏ ਸੀ। ਲਹਿਰ ਨੂੰ ਸੈੱਟ ਬੈਕ ਲੱਗੀ ਤਾਂ ਜਾ ਵੜੇ ਘੁਰਨਿਆਂ 'ਚ। ਕਾਮਰੇਡ ਨੇ ਤਾਂ ਪਿਆਰ ਤੇ ਚੰਗੀ ਜ਼ਿੰਦਗੀ ਲਈ ਲੜਨਾ ਹੁੰਦਾ ਆ ਤੇ ਤੇਰਾ ਪਿਓ...।"[41]

ਇਸ ਕਹਾਣੀ ਰਾਹੀਂ ਮੱਧਵਰਗ ਦੀ ਜ਼ਿਹਨੀਅਤ ਉਜਾਗਰ ਹੁੰਦੀ ਹੈ। ਜਿਸ ਧਿਰ ਨੂੰ ਦਬਾਇਆ ਜਾਂਦਾ ਹੈ ਉਹ ਅਮਨੁੱਖੀ ਢੰਗ ਨਾਲ ਬਦਲਾ ਲੈਣਾ ਚਾਹੁੰਦੀ ਹੈ। ਉਸ ਦਾ ਯੁੱਧ ਖੇਤਰ ਕੰਪਿਊਟਰ ਦੀ ਸਕਰੀਨ ਹੈ। ਯੁੱਧਵੀਰ ਦੁਆਰਾ ਆਪਣਾ ਨਾਂ ਬਦਲ ਕੇ ਰਿਪੁਦਮਨ ਸਿੰਘ ਸ਼ੇਰਗਿੱਲ ਰੱਖਣਾ, ਕਾਮਰੇਡ ਦੇ ਲੈ ਕੇ ਦਿੱਤੇ ਵਿਸ਼ੇ ਛੱਡਣਾ, ਕੁੜੀ ਨੂੰ ਪਿੰਡ ਦੇ ਘਰ ਲੈ ਜਾਣਾ, ਘਰ ਖ਼ਰਾਬ ਕਰਨ ਆਦਿ ਵੇਰਵੇ ਨਫ਼ਰਤ ਤੇ ਬਦਲੇ ਦੀ ਭਾਵਨਾ ਨੂੰ ਸੰਘਣਾ ਕਰਨ ਵਾਲੇ ਹਨ।

ਅਜੋਕੇ ਭ੍ਰਿਸ਼ਟਾਚਾਰੀ ਸਮਾਜ ਵਿੱਚ ਇਹ ਨਫ਼ਰਤ ਅਤੇ ਬਦਲੇ ਦੀ ਭਾਵਨਾ ਵਿਦਰੋਹ ਬਣਨ ਦੀ ਥਾਂ ਪਰਿਸਥਿਤੀਆਂ ਵੱਸ ਰੋਹ ਬਣ ਕੇ ਹੀ ਰਹਿ ਜਾਂਦੀ ਹੈ। ਕਹਾਣੀ 'ਦੀ ਸਵਾਰਡ ਆਫ਼ ਬੰਦਾ ਸਿੰਘ ਬਹਾਦਰ' ਦਾ ਪਾਤਰ ਵੀ ਪਰਿਸਥਿਤੀਆਂ ਦਾ ਸ਼ਿਕਾਰ ਹੈ। ਇਸ ਕਹਾਣੀ ਵਿੱਚ ਸਾਡੇ ਇਤਿਹਾਸ-ਮਿਥਿਹਾਸ ਦੀਆਂ ਧੁਨੀਆ/ਪ੍ਰਤੀਧੁਨੀਆਂ ਦੇ ਨਾਲ-ਨਾਲ ਅਜੋਕੇ ਭ੍ਰਿਸ਼ਟਾਚਾਰੀ ਅਤੇ ਸਾਹ ਘੁੱਟਵੇਂ ਅਜਿਹੇ ਸਮਾਜ ਦਾ ਚਿਤਰਨ ਹੈ ਜਿਸ ਵਿੱਚ ਇੱਕ ਜ਼ਹੀਨ ਖੋਜ ਵਿਦਿਆਰਥੀ ਮੱਲੋਜ਼ੋਰੀ ਹੀ ਸਰਕਾਰੀ ਮਸ਼ੀਨਰੀ ਨਾਲ ਬਤਮੀਜ਼ੀ ਪੂਰਨ ਵਿਹਾਰ ਕਰਨ ਲਈ ਮਜ਼ਬੂਰ ਹੋਇਆ ਪਿਆ ਹੈ। ਬੰਦਾ ਸਿੰਘ ਬਹਾਦਰ ਦੀ ਤਲਵਾਰ ਨੂੰ ਚਿਨ੍ਹਿਤ ਕਰਦਾ ਹੋਇਆ ਸਿੱਧੂ ਸਹਿਜ ਰੂਪ ਵਿੱਚ ਹੀ ਅਣਮਨੁੱਖੀ ਕਦਰਾਂ-ਕੀਮਤਾਂ ਨੂੰ ਕਰਾਰੇ ਹੱਥੀਂ ਲੈਣ ਦੇ ਭਾਵ ਸੰਚਾਰਿਤ ਕਰਦਾ ਹੈ, ਪ੍ਰੰਤੂ ਅਜੋਕੇ ਮਨੁੱਖ ਦੀ ਹੋਣੀ ਵੀ ਅਲੱਗ-ਥਲੱਗ ਹੋ ਗਏ ਬੰਦਾ ਸਿੰਘ ਬਹਾਦਰ ਦੀ ਹੋਣੀ ਵਾਂਗ ਹੀ ਹੋਈ ਪਈ ਹੈ।

ਇਸ ਕਹਾਣੀ ਦਾ 'ਮੈਂ' ਪਾਤਰ ਇਤਿਹਾਸ ਦਾ ਖੋਜ-ਵਿਦਿਆਰਥੀ ਹੈ। ਉਸ ਦੀ ਸਿਮਰਤੀ ਵਿੱਚ ਇਤਿਹਾਸ-ਮਿਥਿਹਾਸ ਰਲਗੱਡ ਹੋਏ ਪਏ ਹਨ। ਮੌਜੂਦਾ ਪ੍ਰਬੰਧ ਵਿੱਚ ਉਸ ਨਾਲ ਹਰ ਥਾਂ ਧੱਕਾ ਤੇ ਅਨਿਆਂ ਹੁੰਦਾ ਹੈ। ਉਹ ਇਸ ਸੋਧੇ ਹੋਏ ਕੁਰੱਪਟ ਪ੍ਰਬੰਧ ਦੀ ਗੋਲਮੋਰੀ ਵਿੱਚ ਚੌਰਸ ਕਿੱਲ ਸਮਾਨ ਹੈ। 'ਮੈਂ' ਪਾਤਰ ਦੇ ਪਿਤਾ ਦੀ ਮੌਤ ਤੋਂ ਬਾਅਦ ਉਸ ਨੌਕਰੀ 'ਤੇ ਉਸ ਦਾ ਹੱਕ ਹੈ। ਉਹ ਕੰਪੈਸ਼ਨੇਟ ਗਰਾਊਂਡ 'ਤੇ ਕਲੇਮ ਕਰ ਕੇ ਉਹ ਨੌਕਰੀ ਪ੍ਰਾਪਤ ਕਰਨੀ ਚਾਹੁੰਦਾ ਹੈ, ਪਰ ਇਹ ਕੁਰੱਪਟ ਪ੍ਰਬੰਧ ਹਰ ਥਾਂ ਅੜਿੱਕਾ ਪਾਉਂਦਾ ਹੈ। ਆਪਣੇ ਪਿਤਾ ਵਾਂਗ ਉਹ ਕਿਸੇ ਵੀ ਪੱਧਰ 'ਤੇ ਝੁਕਣ ਨੂੰ ਤਿਆਰ ਨਹੀਂ ਹੈ। ਨੌਕਰਸ਼ਾਹੀ ਦੇ ਨਾਲ-ਨਾਲ ਸਿੱਖਿਆ ਦੇ ਖੇਤਰ 'ਚ ਵੀ ਨਿਘਾਰ ਆ ਗਿਆ ਹੈ। ਪ੍ਰੋ. ਬਲਵਿੰਦਰ

ਸਿੰਘ, ਜਿਸ ਨੂੰ ਬਿਰਤਾਂਤਕਾਰ ਚਾਣਕਿਆ ਨਾਂ ਨਾਲ ਸੰਬੋਧਿਤ ਕਰਦਾ ਹੈ, ਰਾਹੀਂ ਉਸ ਨੇ ਦਰਸਾਇਆ ਹੈ ਕਿ ਚਾਣਕੀਏ ਹਰ ਧਰਮ ਵਿੱਚ ਮਿਲ ਜਾਂਦੇ ਹਨ। ਉਹ ਉਸ ਤੋਂ ਸਿੱਖਾਂ ਦੀ ਬਹਾਦਰੀ ਬਾਰੇ ਤਾਂ ਲਿਖਵਾਉਣਾ ਚਾਹੁੰਦਾ ਹੈ ਪਰ ਕਮਜ਼ੋਰੀਆਂ 'ਤੇ ਪਰਦਾ ਪਾਈ ਰੱਖਣਾ ਚਾਹੁੰਦਾ ਹੈ। ਨੌਕਰਸ਼ਾਹੀ ਅਤੇ ਸਿੱਖਿਅਕ ਖੇਤਰ ਦੀਆਂ ਇਨ੍ਹਾਂ ਵਧੀਕੀਆਂ ਨੂੰ ਬਰਦਾਸ਼ਤ ਨਾ ਕਰਦਿਆਂ, ਮੁੱਖ ਪਾਤਰ ਦਾ ਵਿਹਾਰ ਪਾਗ਼ਲਾਂ ਵਾਲਾ ਹੋ ਜਾਂਦਾ ਹੈ।

ਰਚਨਾਕਾਰ ਨੇ ਖ਼ੂਬਸੂਰਤ ਢੰਗ ਨਾਲ ਦਰਸਾਇਆ ਹੈ ਕਿ ਵਿਵਸਥਾ ਵਿਅਕਤੀ ਨੂੰ ਪਾਗ਼ਲ ਕਰ ਹੀ ਦਿੰਦੀ ਹੈ।

ਇਸ ਤਰ੍ਹਾਂ ਇਤਿਹਾਸ ਪ੍ਰਤੀ ਸੰਪਰਦਾਇਕ ਅਤੇ ਮਿਥਿਹਾਸਕ ਪਹੁੰਚ, ਰਾਜਸੀ ਪ੍ਰਬੰਧ ਦੀ ਨਿਰਾਰਥਕਤਾ ਕੁੜੀ ਪ੍ਰਤੀ ਵਿਤਕਰੇ ਦਾ ਵਿਹਾਰ ਅਤੇ ਇਮਾਨਦਾਰ ਨੂੰ ਮਿਲਦਾ ਤ੍ਰਿਸਕਾਰ ਇਸ ਕਹਾਣੀ ਦੇ ਉੱਪ-ਵਿਸ਼ਿਆਂ ਦੇ ਰੂਪ 'ਚ ਉੱਭਰਦੇ ਹਨ। ਇਨ੍ਹਾਂ ਰਾਹੀਂ ਅਸੀਂ ਸਮਾਜਿਕ ਅਤੇ ਕਾਨੂੰਨ 'ਚ ਆਈ ਗਿਰਾਵਟ ਦਾ ਅੰਦਾਜ਼ਾ ਲਾ ਸਕਦੇ ਹਾਂ।

ਕਹਾਣੀ 'ਈਵਾਨ ਈਲੀਚ ਦੀ ਦੂਜੀ ਮੌਤ' ਏਡਜ਼ ਦੇ ਮਸਲੇ ਨੂੰ ਕੇਂਦਰ ਵਿੱਚ ਰੱਖ ਕੇ ਲਿਖੀ ਗਈ ਹੈ, ਪਰ ਇਸ ਮਸਲੇ ਦੀਆਂ ਜੜ੍ਹਾਂ ਗ਼ਰੀਬੀ, ਘਟਦੀਆਂ ਜ਼ਮੀਨਾਂ, ਜਾਇਦਾਦ ਦੀਆਂ ਵੰਡੀਆਂ, ਵਿਦੇਸ਼ ਦੀ ਖਿੱਚ, ਕੰਪਿਊਟਰ ਦੀ ਧੁਨ, ਅੰਧ-ਵਿਸ਼ਵਾਸ਼, ਕਾਮੁਕਤਾ, ਵੇਸਵਾਬਿਰਤੀ, ਜਿਨਸੀ ਸੰਬੰਧਾਂ ਦੀ ਖੁੱਲ੍ਹ-ਖੇਡ, ਗਰਜ਼ਾਂ ਦੇ ਸੰਬੰਧ, ਵਧੇਰੇ ਕਮਾਈ ਦੀ ਚਾਹਤ ਅਤੇ ਅੱਯਾਸ਼ੀ ਭਰੇ ਜੀਵਨ ਦੀ ਇੱਛਾ ਵਿੱਚ ਹਨ। ਇਹ ਕਹਾਣੀ ਅੱਜ ਦੇ ਪੂੰਜੀਵਾਦੀ ਯੁੱਗ ਅੰਦਰ ਮਾਨਵੀ ਕਦਰਾਂ-ਕੀਮਤਾਂ ਤੋਂ ਬੇਨਿਆਜ਼ ਹੋ ਜਾਣ ਨੂੰ ਚਿਤਰਦੀ ਹੈ। ਕਹਾਣੀ ਦਾ ਮੁੱਖ ਪਾਤਰ ਹਰਸੇਵ ਸਾਮਰਾਜੀ ਤਾਕਤਾਂ ਦਾ ਡੰਗਿਆ ਆਪਣੇ ਘਰ, ਘਰਦਿਆਂ ਤੋਂ ਦੂਰ ਏਡਜ਼ ਜਿਹੀ ਨਾਮੁਰਾਦ ਬਿਮਾਰੀ ਨਾਲ ਜੱਦੋ-ਜਹਿਦ ਕਰ ਰਿਹਾ ਹੈ। ਏਡਜ਼ ਦੀ ਬਿਮਾਰੀ ਇਸ ਕਹਾਣੀ ਵਿੱਚ ਕੇਂਦਰੀ ਚਿੰਨ੍ਹ ਹੈ ਜੋ ਅਜੋਕੇ ਮਨੁੱਖ ਨੂੰ ਪੂੰਜੀਵਾਦੀ ਰੁਚੀਆਂ ਦਾ ਧਾਰਨੀ ਅਤੇ ਉਪਭੋਗਤਾਵਾਦੀ ਖ਼ਪਤ ਸਭਿਆਚਾਰ ਵਿੱਚ ਖ਼ਪਤ ਕਰਦਾ ਹੈ। ਇਸ ਨਾਲ ਰਿਸ਼ਤਿਆਂ ਦੇ ਬਦਲਦੇ ਸਮੀਕਰਨ ਵੀ ਸਮਝ ਆਉਂਦੇ ਹਨ। ਹਰਸੇਵ ਦੇ ਮਾਤਾ-ਪਿਤਾ ਦਾ ਆਪਣੇ ਪੁੱਤਰ ਤੋਂ ਮੋਹ ਭੰਗ ਵੀ ਇਸੇ ਵਿਵਸਥਾ ਦਾ ਹੀ ਨਤੀਜਾ ਹੈ। ਰਿਸ਼ਤਿਆਂ ਦੇ ਮੰਡੀਕਰਨ ਅਤੇ ਅਸਭਿਅਕ ਹੋਣੀ ਨੂੰ ਕਹਾਣੀਕਾਰ ਨੇ ਟਾਲਸਟਾਏ ਦੀ ਕਹਾਣੀ 'ਈਵਾਨ ਈਲੀਚ ਦੀ ਦੂਜੀ ਮੌਤ' ਦੇ ਪਾਠ-ਰੂਪਾਂਤਰਨ ਦੁਆਰਾ ਮੂਰਤੀਮਾਨ ਕੀਤਾ ਹੈ। ਹਰਸੇਵ ਪਾਤਰ ਅਤੇ ਮੂਲ ਪਾਠ ਦੇ ਪਾਤਰ ਈਵਾਨ ਦੋਹਾਂ ਦੀ ਮੌਤ ਦੌਰਾਨ ਸਰੀਰਕ ਅਤੇ ਮਾਨਸਿਕ ਦਰਦ ਦੇ ਪਸਾਰਾਂ ਨੂੰ ਦਰਸਾ ਕੇ ਕਹਾਣੀ ਵਿਚਲੇ ਪਾਤਰਾਂ ਦੀ ਨਿੱਜਮੂਲਕ, ਸਵਾਰਥੀ ਅਤੇ ਪਦਾਰਥਵਾਦੀ ਸੋਚ ਦੀ ਨਿਸ਼ਾਨਦੇਹੀ ਕਰਵਾਈ ਹੈ। 'ਡੈੱਥ ਆਫ ਈਵਾਨ ਈਲੀਚ' ਪਾਠ ਨੂੰ ਪੰਜਾਬੀ ਸਮਾਜਿਕ-ਸਭਿਆਚਾਰਕ ਪਰਿਪੇਖ ਵਿੱਚੋਂ ਉਭਾਰਿਆ ਗਿਆ ਹੈ। ਸਾਰੀ ਕਹਾਣੀ ਵਿੱਚ ਸਿਰਜਿਆ ਗਿਆ ਮ੍ਰਿਤੂ-ਬੋਧ ਜਿਵੇਂ ਸਮਾਜਿਕ ਸਥਿਤੀਆਂ ਵਿੱਚੋਂ ਉਪਜਿਆ ਜਾਪਦਾ ਹੈ। ਇੱਥੇ ਈਵਾਨ, ਈਲੀਚ ਹੀ ਨਹੀਂ ਮਰ ਰਿਹਾ ਸਗੋਂ ਸਮੁੱਚੀ ਮਨੁੱਖਤਾ ਦੇ ਸੁਪਨੇ ਮਰ ਰਹੇ ਹਨ, ਕਈ ਵਾਰ ਤਾਂ ਪਾਤਰ ਵਧੇਰੇ ਉਗਰ ਹੋ ਜਾਂਦੇ ਹਨ :

> "ਸੁਪਨੇ ਵੇਚਣ ਤੇ ਜੇਬਾਂ ਕੱਟਣ ਵਾਲੇ ਵਣਜਾਰਿਆਂ ਦੇ ਪ੍ਰਬੰਧ ਨੂੰ ਸਾਮਰਾਜ ਕਹਿੰਦੇ ਹਨ।"
>
> "ਸਾਂਲਾ ਵਾਸ਼ਿੰਗਟਨ ਸਾਰੀ ਦੁਨੀਆ ਨਾਲ ਰੇਪ ਕਰ ਰਿਹਾ ਹੈ।"



> "ਗਲੋਬਲਾਈਜੇਸ਼ਨ ਨੇ ਸਾਰੀ ਦੁਨੀਆ ਥਕਾਅ ਦਿੱਤੀ ਆ।
> ਉਹ ਬਿਮਾਰੀਆਂ, ਇਹ ਖੁੱਲ੍ਹ-ਖੇਡ, ਚਿੰਤਾ, ਖੋਖਲਾਪਨ... ਇਹ
> ਸਭਿਆਚਾਰ ਸਭ ਉਸੇ ਦੀ ਦੇਣ ਹੈ।[42]

ਬਹੁ-ਕੌਮੀ ਕੰਪਨੀਆਂ ਕਿਸ ਤਰ੍ਹਾਂ ਸਾਡੇ ਨੌਜਵਾਨਾਂ ਦਾ ਸ਼ੋਸ਼ਣ ਕਰ ਰਹੀਆਂ ਹਨ, ਇਹ ਇਸ ਕਹਾਣੀ ਰਾਹੀਂ ਖ਼ੂਬਸੂਰਤ ਢੰਗ ਨਾਲ ਵਰਨਣ ਕੀਤਾ ਗਿਆ ਹੈ। ਕਰਨਬੀਰ ਰਾਹੀਂ 'ਵਰਤੋ ਅਤੇ ਸੁੱਟੋ' ਦੀ ਪ੍ਰਵਿਰਤੀ ਨੂੰ ਰੂਪਮਾਨ ਕੀਤਾ ਗਿਆ ਹੈ। ਐੱਚ.ਆਈ.ਵੀ. ਪੌਜ਼ਿਟਿਵ/ਏਡਜ਼ ਵਰਗੀ ਲਾਇਲਾਜ਼ ਬਿਮਾਰੀ ਪ੍ਰਤੀਕਾਤਮਕ ਤੌਰ 'ਤੇ ਉਸ ਸਥਿਤੀ ਦੀ ਅਲ੍ਹਾਮਤ ਹੈ ਜਿਸ ਨਾਲ ਮਨੁੱਖਤਾ ਦਾ ਘਾਣ ਹੋ ਰਿਹਾ ਹੈ।

'ਜਹਾਜ਼ ਵਾਲੀ ਟੈਂਕੀ' ਕਹਾਣੀ ਉਨ੍ਹਾਂ ਭਟਕੇ ਹੋਏ ਨੌਜਵਾਨਾਂ ਦਾ ਦੁਖਾਂਤਕ ਬਿਰਤਾਂਤ ਹੈ ਜਿਹੜੇ ਵਿਦੇਸ਼ ਜਾਣ ਦੀ ਦੌੜ ਤੋਂ ਬਾਹਰ ਹੋ ਕੇ ਨਸ਼ੇੜੀ ਬਣ ਜਾਂਦੇ ਹਨ। ਪ੍ਰਦੇਸਾਂ ਵਿੱਚ ਕਮਾਏ ਪੈਸਿਆਂ ਨਾਲ ਮੁੰਦਰੀਆਂ, ਛਾਪਾਂ 'ਤੇ ਕੜਿਆਂ ਦੀ ਇੱਛਾ ਸਲਫ਼ਾਸ ਦੀਆਂ ਗੋਲ਼ੀਆਂ ਚੁੱਕਣ ਮੁੜ ਪੈਂਦੀ ਹੈ। 'ਜਹਾਜ਼ ਵਾਲੀ ਟੈਂਕੀ' ਦੁਆਬੇ ਦੀ ਪਰਵਾਸੀ ਪੂੰਜੀ ਦਾ ਉਹ ਚਿੰਨ੍ਹ ਹੈ ਜਿਸ ਦੀ ਪ੍ਰਾਪਤੀ ਲਈ ਆਰਥਿਕ ਥੁੜ੍ਹਾਂ ਮਾਰੇ ਪਰਿਵਾਰ, ਏਜੰਟਾਂ ਦੇ ਮੱਕੜਜਾਲ਼, ਡੇਰਿਆਂ ਦੀ ਧੋਖਾਧੜੀ ਅਤੇ ਰਿਸ਼ਤਿਆਂ ਦੇ ਵਿਗਾੜ ਆਦਿ ਅਨੇਕਾਂ ਸਮੱਸਿਆਵਾਂ ਨਾਲ ਜੂਝਦੇ ਹਨ।

ਪਰਵਾਸ ਜਾ ਕੇ ਪੈਸੇ ਕਮਾਉਣ ਦਾ ਲਾਲਚ ਰੱਖਦਾ ਪਾਤਰ ਡੇਰੇ ਦੇ ਬਾਬੇ, ਬਾਜ਼ ਵਾਲੇ ਜ਼ੈਲਦਾਰ, ਏਜੰਟ ਸ਼ੇਰਗਿੱਲ ਜਿਹੇ 'ਲੁਟੇਰੇ ਗਿਰੋਹਾਂ' ਦੀ ਚਾਲ ਵਿੱਚ ਫ਼ਸ ਕੇ ਆਪਣੀ ਜ਼ਮੀਨ ਤੋਂ ਵੀ ਹੱਥ ਧੋ ਬੈਠਦਾ ਹੈ। ਉਹ ਧੋਖਾਧੜੀ ਦਾ ਸ਼ਿਕਾਰ ਹੋ ਜਾਂਦਾ ਹੈ। ਅੰਤ ਸਲਫ਼ਾਸ ਦੀਆਂ ਗੋਲ਼ੀਆਂ ਨਿਗਲ ਲੈਂਦਾ ਹੈ। ਕਹਾਣੀ ਦਾ ਅੰਤ ਦੁਖਾਂਤਕ ਹੈ। ਨੀਮ-ਬੇਹੋਸ਼ੀ ਦੀ ਹਾਲਤ ਵਿੱਚ ਮੁੱਖ ਪਾਤਰ ਸਲਫ਼ਾਸ ਦੀਆਂ ਗੋਲ਼ੀਆਂ ਖ਼ਰੀਦਣ ਲਗਦਾ ਹੈ :

> "ਹੁਣ ਤਾਂ ਅੱਡੇ ਕੋਲ ਚਾਰ ਠੇਕੇ ਨੇ। ਮੈਂ ਬੋਤਲ ਲਈ ਆ। ਅਹਾਤੇ ਵਿੱਚ ਆ ਗਿਆ ਹਾਂ। ਅੱਧੀ ਨਿਬੇੜ ਦਿੱਤੀ ਆ। ਹੁਣ ਸਾਰਾ ਅਹਾਤਾ ਉਨ੍ਹਾਂ ਦੁਖਆਰਿਆਂ ਨਾਲ ਭਰਿਆ ਲਗਦੈ, ਜਿਨ੍ਹਾਂ ਨੂੰ ਭੈਣ ਚੋ ਸ਼ੇਰਗਿੱਲ ਰਗੜ ਗਿਆ ਏ। ਨਾਲੇ ਉਹ ਝੂਠੇ ਬਾਬੇ। ਮੈਨੂੰ ਤਾਂ ਲਗਦੈ ਸਾਰਿਆਂ ਦੀ ਮਿਲੀ ਭੁਗਤ ਆ। ਲੈ ਹੁਣ ਬਖਸ਼ਿੰਦਰ ਦੀ ਫ਼ਰਮਾਇਸ਼ ਚੇਤੇ ਆ ਗਈ। ਉਹ ਕਹਿੰਦੀ ਸੀ ਖ਼ਾਲੀ ਹੱਥ ਨਾ ਆਈਂ। ਮੈਂ ਨਾਮਧਾਰੀ ਸੀਡ ਸਟੋਰ 'ਤੇ ਪੁੱਜਾ ਹਾਂ।"[43]

ਇਸ ਕਹਾਣੀ ਰਾਹੀਂ ਅਜਮੇਰ ਸਿੱਧੂ ਨੇ ਬੇਰੁਜ਼ਗਾਰੀ ਤੇ ਗ਼ਰੀਬੀ ਦੀ ਮਾਰ ਝੱਲਦੇ ਆਰਥਿਕ ਦਸ਼ਾ ਸੁਧਾਰਨ ਦੀ ਇੱਛਾ ਰੱਖਦੇ ਪਰਵਾਸ ਧਾਰਨ ਕਰਨ ਤੋਂ ਖੁੰਝੇ ਮਨੁੱਖ ਦੀ ਹੋਣੀ ਨੂੰ ਕਲਾਤਮਕ ਢੰਗ ਨਾਲ ਪੇਸ਼ ਕੀਤਾ ਹੈ।

'ਨਚੀਕੇਤਾ ਦੀ ਮੌਤ' ਅਤੇ 'ਪੁਨਰ ਜਨਮ' ਕਹਾਣੀਆਂ ਅੰਧ-ਵਿਸ਼ਵਾਸ ਨੂੰ ਤਰਕ ਦੇ ਜਾਵੀਏ ਤੋਂ ਪੇਸ਼ ਕਰਦੀਆਂ ਹਨ। ਇਨ੍ਹਾਂ ਕਹਾਣੀਆਂ ਵਿਚਲੇ ਮੁੱਖ ਪਾਤਰ ਜ਼ਿੰਦਗੀ 'ਚ ਵਿਚਰਦੇ ਤਾਂ ਵਿਅਕਤੀ ਵਿਸ਼ੇਸ਼ ਵਾਂਗ ਹਨ ਪਰ ਰਚਨਾਕਾਰ ਨੇ ਉਨ੍ਹਾਂ ਦੇ ਸਾਧਾਰਨ ਮਨੁੱਖ ਤੋਂ ਵੀ ਹੇਠਲੇ ਨਿਗੂਣੇਪਣ ਦੇ ਸੱਚ ਨੂੰ ਚਿਤਰਿਆ ਹੈ।

ਜੀਵਨ ਦੇ ਅਸਲ ਸੱਚ ਅਤੇ ਆਦਰਸ਼ਮਈ-ਉਪਦੇਸ਼ਾਤਕ ਸੱਚ ਵਿਚਾਲੇ ਜੋ ਤਣਾਅ ਰਹਿੰਦਾ ਹੈ। ਇਸ ਤਣਾਅ ਦੀ ਸਿਰਜਣਾ ਨਾਲ ਜੀਵਨ ਯਥਾਰਥ ਦੀ ਜਿੱਤ ਨੂੰ ਉਜਾਗਰ ਕੀਤਾ ਗਿਆ ਹੈ। ਇਸ ਰਾਹੀਂ ਮਾਨਵੀ ਕਮਜ਼ੋਰੀ ਦਾ ਕਰੁਣਾਮਈ ਦੁਖਾਂਤ ਪੇਸ਼ ਹੈ। ਪੰਜਾਬ ਵਿੱਚ ਅੱਸੀ-ਨੱਬਵੇਂ ਦੇ ਦਹਾਕੇ 'ਚ ਵਾਪਰੇ ਕਤਲੋਗ਼ਾਰਤ ਦੇ ਦ੍ਰਿਸ਼ ਨੂੰ ਪਿਛੋਕੜ 'ਚ ਰੱਖ ਕੇ ਇਹ ਕਹਾਣੀ ਮਾਨਵੀ ਸਮੱਸਿਆ ਨੂੰ ਆਪਣੇ ਕਲੇਵਰ 'ਚ ਲੈਂਦੀ ਹੈ।

ਇਸ ਕਹਾਣੀ ਦਾ ਪਾਤਰ ਭਾਈ ਜੀ ਸਾਰੀ ਜ਼ਿੰਦਗੀ ਅਮਾਨਵੀ ਢੰਗਾਂ ਨਾਲ ਹੋਈਆਂ ਮੌਤਾਂ/ਕਤਲਾਂ ਸਮੇਂ ਜ਼ਿੰਦਗੀ ਦੇ ਫ਼ਲਸਫ਼ੇ ਨੂੰ ਉਪਦੇਸ਼ਾਂ ਨਾਲ ਜੋੜ ਕੇ ਢਾਰਸ ਦਿੰਦਾ ਸੀ। ਉਹ ਪੀੜਿਤ ਪਰਿਵਾਰਾਂ ਨੂੰ ਮੌਤ ਜਿਹੀ ਨਿਗੂਣੀ ਘਟਨਾ ਤੋਂ ਦੁਖੀ ਹੋ ਕੇ 'ਹੰਝੂ ਨਾ ਵਹਾਉਣ' ਦੇ ਉਪਦੇਸ਼ਾਂ ਦੁਆਰਾ ਪ੍ਰਭਾਵਿਤ ਕਰਨ ਦਾ ਯਤਨ ਕਰਦਾ ਸੀ, ਇਸ ਤਰ੍ਹਾਂ ਜਾਪਦਾ ਸੀ ਜਿਵੇਂ ਭਾਈ ਜੀ ਦਾ ਪ੍ਰਮਾਤਮਾ ਦੀ ਰਜ਼ਾ ਵਿੱਚ ਪੂਰਨ ਭਰੋਸਾ ਸੀ :

> "ਸਾਨੂੰ ਵੀ ਨਚੀਕੇਤਾ ਬਣਨਾ ਚਾਹੀਦਾ। ਆਪਣੇ ਵੱਡੇ ਗੁਰੂ ਬੜੇ ਮਹਾਨ ਨੇ ਮੈਨੂੰ ਜੋ ਵੀ ਕਹਿੰਦੇ ਨੇ ਉਨ੍ਹਾਂ ਦੀ ਆਗਿਆ ਦਾ ਪਾਲਣ ਕਰਦਾ ਹਾਂ। ਸਾਰੀ ਜ਼ਿੰਦਗੀ ਹੀ ਉਨ੍ਹਾਂ ਦੇ ਦੱਸੇ ਰਾਹ 'ਤੇ ਚੱਲਿਆ ਹਾਂ। ਉਨ੍ਹਾਂ ਦਾ ਇੱਕੋ ਕਹਿਣਾ ਹੈ ਕਿ ਪ੍ਰਮਾਤਮਾ ਦੀ ਰਜ਼ਾ ਵਿੱਚ ਰਹੋ।"[44]

ਭਾਈ ਜੀ ਪਿੰਡ ਵਿੱਚ ਹੁੰਦੀਆਂ ਕਹਿਰ ਦੀਆਂ ਮੌਤਾਂ 'ਤੇ ਵੀ ਲੋਕਾਂ ਦਾ ਧੀਰਜ ਬਣਾਉਂਦਾ ਹੈ ਅਤੇ ਰੱਬ ਦਾ ਭਾਣਾ ਮੰਨਣ ਦੀ ਸਲਾਹ ਦਿੰਦਾ ਹੈ। ਗੁਰਬਾਣੀ ਵਿੱਚ ਪਰਿਪੱਕ ਭਾਈ ਜੀ ਦੇ ਪੁੱਤਰ ਦੀ ਅੱਤਵਾਦੀਆਂ ਦੁਆਰਾ ਹੱਤਿਆ ਹੋ ਜਾਂਦੀ ਹੈ ਤਾਂ ਭਾਈ ਜੀ ਦੇ ਅਨੁਯਾਈਆਂ ਸਮੇਤ ਸਾਰੇ ਪਿੰਡ ਵਾਲੇ ਸੋਚਦੇ ਹਨ ਕਿ ਭਾਈ ਜੀ ਇਸ ਨੂੰ ਸਹਿਜ ਹੀ ਰੱਬ ਦਾ ਭਾਣਾ ਮੰਨ ਲੈਣਗੇ। 'ਉੱਪਰ ਵਾਲੇ 'ਤੇ ਭਰੋਸਾ ਰੱਖ ਬੀਬਾ। ਬੀਬਾ ਢੇਰੀ ਨਹੀਂ ਢਾਈਦੀ' ਦਾ ਉਪਦੇਸ਼ ਦੇਣ ਵਾਲੇ ਭਾਈ ਜੀ ਪੁੱਤਰ ਦੀ ਲਾਸ਼ ਵੇਖ ਕੇ ਪਹਿਲਾਂ ਤਾਂ ਸੰਜਮ ਰੱਖਣ ਦੀ ਕੋਸ਼ਿਸ਼ ਕਰਦੇ ਹਨ ਪਰ ਅਚਾਨਕ ਹੀ ਉਨ੍ਹਾਂ ਦਾ ਸੰਜਮ ਇਉਂ ਟੁੱਟਦਾ ਹੈ :

> "ਓ ਉੱਪਰ ਵਾਲਿਆ ਇਹ ਤੂੰ ਕੀ ਕਹਿਰ ਕਮਾਇਆ।"[45]

"ਇਹ ਕਹਾਣੀ ਇੱਕੋ ਸਮੇਂ ਇਤਿਹਾਸ-ਮਿਥਿਹਾਸ ਨੂੰ ਆਪਣੇ ਕਲੇਵਰ ਵਿੱਚ ਲੈਂਦੀ ਹੈ। ਭਾਰਤੀ ਮਿਥਿਹਾਸ ਵਿੱਚ ਨਚੀਕੇਤਾ ਆਪਣੇ ਬਾਪ ਵੱਲੋਂ ਖਿਝ ਵਿੱਚ ਦਿੱਤੇ ਆਦੇਸ਼ ਕਾਰਨ ਯਮਰਾਜ ਕੋਲ ਪਹੁੰਚ ਜਾਂਦਾ ਹੈ ਜਿੱਥੇ ਉਹ ਯਮਰਾਜ ਤੋਂ ਜਨਮ-ਮਰਨ ਦਾ ਭੇਦ ਜਾਣ ਕੇ ਬ੍ਰਹਮ ਗਿਆਤਾ ਬਣ ਜਾਂਦਾ ਹੈ। ਇੱਥੇ ਭਾਈ ਜੀ ਗੁਰਬਾਣੀ ਦਾ ਗਿਆਤਾ ਹੋਣ ਕਰ ਕੇ ਬਾਹਰੋਂ ਦੇਖਣ ਨੂੰ ਬ੍ਰਹਮ ਗਿਆਨੀ ਜਾਪਦਾ ਹੈ, ਉਸ ਦੇ ਪਹਿਲੇ ਪੜਾਅ 'ਤੇ ਦੂਜਿਆਂ ਲਈ ਉਪਦੇਸ਼ ਵੀ ਉਸ ਦੇ ਰੱਬ ਦੀ ਰਜ਼ਾ ਵਿੱਚ ਰਹਿਣ ਵਾਲੇ ਜੀਵ ਵਜੋਂ ਪੁਸ਼ਟੀ ਕਰਦੇ ਹਨ। ਨਚੀਕੇਤਾ ਤਾਂ ਯਮਰਾਜ ਤੋਂ ਮੁਕਤੀ ਪ੍ਰਾਪਤ ਕਰ ਲੈਂਦਾ ਹੈ ਪਰ ਇੱਥੇ ਭਾਈ ਜੀ ਆਪਣੇ ਪੁੱਤਰ ਦੀ ਮੌਤ ਦੇਖ ਕੇ ਦਿਖਾਵੇ ਦਾ ਬ੍ਰਹਮ ਗਿਆਨ ਭੁੱਲ ਜਾਂਦਾ ਹੈ। ਇਤਿਹਾਸਕ ਪੱਖ ਤੋਂ ਇਹ ਕਹਾਣੀ ਪੰਜਾਬ ਸੰਕਟ ਨੂੰ ਪਿਛੋਕੜ ਵਿੱਚ ਰੱਖਦੀ ਹੋਣ ਕਰ ਕੇ ਵੱਖਰੇ ਅਰਥ ਸਿਰਜਦੀ ਹੈ। ਗੁਰਬਾਣੀ ਨੂੰ ਆਧਾਰ ਬਣਾ ਕੇ ਚੱਲਣ ਦਾ



ਦਾਅਵਾ ਕਰਨ ਵਾਲੀ ਲਹਿਰ ਆਪਣੇ ਹੀ ਅਮਲਾਂ ਨਾਲ ਗੁਰਬਾਣੀ ਵਿਸ਼ਵਾਸ਼ੀ ਦਾ ਵਿਸ਼ਵਾਸ਼ਘੋਰ ਦਿੰਦੀ ਹੈ। ਇਹ ਇਸ ਕਹਾਣੀ ਦੀ ਵਿਚਾਰਧਾਰਕ ਵਿਡੰਬਨਾ ਦਾ ਸ਼ਿਖ਼ਰ ਹੈ। ਇਸ ਕਹਾਣੀ ਦਾ ਮੁੱਖ-ਪਾਤਰ ਮਹਾਂ-ਨਾਇਕ ਬਣਨ ਦੀ ਥਾਂ ਨਿਗੂਣਾ ਵਿਅਕਤੀ ਬਣ ਜਾਂਦਾ ਹੈ। ਪਾਠਕ ਦੀ ਹਮਦਰਦੀ ਭਾਈ ਜੀ ਦੇ ਨਾਲ ਹੁੰਦਿਆਂ ਵੀ ਉਸ ਨੂੰ ਮਹਾਂ-ਨਾਇਕ ਤੋਂ ਨਿਗੂਣਾ ਬਣਾਉਣ ਵੱਲ ਤੋਰਦੀ ਹੈ। ਇਸ ਕਹਾਣੀ ਦੇ ਭਾਈ ਜੀ ਦੀ ਕੁਲਵੰਤ ਸਿੰਘ ਵਿਰਕ ਦੀ ਕਹਾਣੀ 'ਧਰਤੀ ਹੇਠਲਾ ਬੌਲਦ' ਦੇ ਮੁੱਖ ਪਾਤਰ ਨਾਲ ਤੁਲਨਾ ਕੀਤਿਆਂ ਸਪੱਸ਼ਟ ਹੁੰਦਾ ਹੈ ਕਿ ਹੁਣ ਬਿਰਤਾਂਤ ਵਿੱਚ ਮਹਾਂ-ਨਾਇਕ ਦੀ ਥਾਂ ਨਿਗੂਣਾਪਣ ਅੱਗੇ ਆ ਰਿਹਾ ਹੈ।"[46]

'ਡਾਇਨਾਸੋਰ' ਅਤੇ 'ਦਿੱਲੀ ਦੇ ਕਿੰਗਰੇ' ਰਾਜਨੀਤਿਕ ਸੁਰ ਦੀਆਂ ਕਹਾਣੀਆਂ ਹਨ। ਪਿਛਲੇ ਕੁਝ ਸਮੇਂ ਤੋਂ ਉਹ ਵਿਗਿਆਨਕ-ਗ਼ਲਪ-ਰਚਨਾਵਾਂ ਦੀ ਰਚਨਾ-ਪ੍ਰਕਿਰਿਆ ਵੱਲ ਪ੍ਰੇਰਿਤ ਹੋਇਆ ਹੈ ਜਿਸ ਦੀ ਝਲਕ ਉਸ ਦੀਆਂ ਇਨ੍ਹਾਂ ਦੋਹਾਂ ਕਹਾਣੀਆਂ ਵਿੱਚੋਂ ਝਲਕਦੀ ਹੈ।

'ਡਾਇਨਾਸੋਰ' ਕਹਾਣੀ ਡਾ. ਡੀ.ਪੀ. ਸਿੰਘ ਵੱਲੋਂ ਸਥਾਪਿਤ ਪੁਸਤਕ 'ਭਵਿੱਖ ਦੀ ਪੈੜ' ਵਿੱਚ ਸ਼ਾਮਿਲ ਕੀਤਾ ਗਿਆ ਹੈ ਜਿਸ ਸੰਬੰਧੀ ਉਨ੍ਹਾਂ ਦਾ ਵਿਚਾਰ ਹੈ :

> ਇਸ ਕਿਤਾਬ ਦੀ (ਅੰਤਲੀ) ਕਹਣੀ 'ਡਾਇਨਾਸੋਰ' ਵਿਗਿਆਨ-ਗ਼ਲਪ ਰਚਨਾ ਨਾ ਹੋ ਕੇ ਅਜੋਕੇ ਸਮਾਜ ਤੇ ਸਿਆਸੀ ਖੇਤਰ ਵਿੱਚ ਫ਼ੈਲੇ ਪਾਖੰਡ ਉੱਤੇ ਵਿਅੰਗਾਤਮਕ ਟਿੱਪਣੀ ਹੈ, ਪਰ ਇਹ ਕਹਾਣੀ ਸਮਕਾਲੀ ਸਮਾਜਿਕ ਹਾਲਤ ਉੱਤੇ ਟਿੱਪਣੀ ਕਰਨ ਲਈ ਵਿਗਿਆਨਕ ਚਿੰਨ੍ਹਾਂ ਦੀ ਨਿਵੇਕਲੀ ਵਰਤੋਂ ਕਾਰਨ ਇਸ ਕਹਾਣੀ ਸੰਗ੍ਰਹਿ ਵਿੱਚ ਸ਼ਾਮਿਲ ਕੀਤੀ ਗਈ ਹੈ।[47]

ਸੰਪਰਦਾਇਕਤਾ ਰਾਹੀਂ ਰਾਜਸੀ ਲੋਕ ਧਰਮ ਦੇ ਜ਼ਰੀਏ ਆਮ ਜਨਤਾ ਦੀਆਂ ਕੋਮਲ ਭਾਵਨਾਵਾਂ ਨੂੰ ਭੜਕਾਉਣ ਹਿੱਤ ਵਰਤਦੇ ਹਨ। 'ਡਾਇਨਾਸੋਰ' ਕਹਾਣੀ ਵਿੱਚ ਸਿੱਧੂ ਨੇ ਭਾਰਤ ਦੇ ਇਤਿਹਾਸ ਅਤੇ ਇੱਥੋਂ ਦੀ ਸੰਸਕ੍ਰਿਤੀ ਦੀ ਰੱਖਿਆ ਦੇ ਬਹਾਨੇ ਧਰਮ ਨਿਰਪੱਖਤਾ ਨੂੰ ਵਿਦੇਸ਼ੀ ਹਮਲਾ ਅਤੇ ਧਰਮ ਸੰਕਟ ਨੂੰ ਵਿਸ਼ਾ ਬਣਾ ਕੇ ਘੱਟ ਗਿਣਤੀ ਧਰਮ ਨੂੰ ਆਪਣੇ ਨਾਲ ਰਲਾ ਲੈਣ ਦੀ ਰਾਜਸੀ ਚਾਲ ਬਿਆਨ ਕੀਤੀ ਹੈ। ਪ੍ਰਸਾਰਣ ਮੰਤਰੀ ਘਣਸ਼ਿਆਮ ਜੋਸ਼ੀ ਅਤੇ ਹਿਮਾਇਤੀ ਕਲਾਕਾਰ ਐੱਸ.ਕੇ. ਦੱਤਾ ਭਾਰਤੀਆਂ ਨੂੰ ਉਨ੍ਹਾਂ ਦੀ 'ਪੱਥਰ ਯੁੱਗ ਵਰਗੀ ਮਾਨਸਿਕਤਾ' ਵਿੱਚ ਹੀ ਜਕੜੀ ਰੱਖਣਾ ਚਾਹੁੰਦੇ ਹਨ ਅਤੇ ਆਪਣਾ ਉੱਲੂ ਸਿੱਧਾ ਕਰਨਾ ਚਾਹ ਰਹੇ ਹਨ, ਪਰ ਖੱਬੇ ਪੱਖੀ ਸੋਚ ਦੇ ਆਗੂ ਭਵਨਦੀਪ ਸਿੰਘ, ਹਰਿਤੇਸ਼ ਚੌਧਰੀ ਅਤੇ ਸ਼ਬਾਨਾ, ਆਦਮੀ ਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਾ ਦੇਣਾ ਲੋਚਦੇ ਹਨ ਭਾਵੇਂ ਉਹ ਇਸ ਸਮੇਂ ਆਪਣੇ ਆਪ ਨੂੰ ਇਨ੍ਹਾਂ ਡਾਇਨਾਸੋਰਾਂ ਦੇ ਸਾਹਮਣੇ ਕਮਜ਼ੋਰ ਅਤੇ ਬੇਵੱਸ ਮਹਿਸੂਸ ਕਰਦੇ ਹਨ ਪਰ ਉਹ ਵਿਗਿਆਨਕ ਚੇਤਨਾ ਨੂੰ ਭਵਿੱਖ ਦਾ ਵਾਰਿਸ ਬਣਾ ਦੇਣਾ ਲੋਚਦੇ ਹਨ, ਜਿਸ ਨਾਲ ਇਨਕਲਾਬ ਦਾ ਰਾਹ ਸੁਖਾਲਾ ਬਣ ਸਕੇ। ਇਸ ਤਰ੍ਹਾਂ ਇਹ ਕਹਾਣੀ ਅਜੋਕੇ ਸਮਾਜ ਤੇ ਸਿਆਸੀ ਖੇਤਰ ਵਿੰਚ ਫ਼ੈਲੇ ਪਾਖੰਡ ਉੱਤੇ ਵਿਅੰਗਾਤਮਕ ਟਿੱਪਣੀ ਹੈ।

'ਦਿੱਲੀ ਦੇ ਕਿੰਗਰੇ' ਕਹਾਣੀ ਵਿੱਚ ਨਕਸਲੀ ਨਾਇਕ ਦਰਸ਼ਨ ਦੁਸਾਂਝ ਰਾਹੀਂ ਕ੍ਰਾਂਤੀਕਾਰੀ ਚੇਤਨਾ ਅਤੇ ਵਿਚਾਰਾਂ ਦੀ ਸਜੀਵਤਾ ਨੂੰ ਦ੍ਰਿੜ੍ਹ ਕੀਤਾ ਹੈ। ਉਹ ਸਾਰੀ

ਤਕਨਾਲੋਜੀ ਨੂੰ ਰੱਦ ਕੀਤਾ ਹੈ ਜੋ ਕ੍ਰਾਂਤੀਕਾਰੀ ਲਹਿਰ ਨੂੰ ਖ਼ਤਮ ਕਰਨ ਲਈ ਸਾਰੇ ਭੇਦਾਂ ਨੂੰ ਵਿਗਿਆਨ ਦੀ ਰੀਪਲੇਸਮੈਂਟ ਦੀ ਵਿਧੀ ਰਾਹੀਂ ਲੈਣਾ ਚਾਹੁੰਦੀ ਹੈ। ਅਜਿਹੀ ਹੀ ਇੱਕ ਵਿਧੀ 'ਮਿਸ ਨੀਰੂ ਸ਼ਰਮਾ' ਨੇ ਆਪਣੀ ਕਹਾਣੀ 'ਧੁੰਦ ਗੁਬਾਰ' ਵਿੱਚ ਵਰਤੀ ਹੈ ਜਿੱਥੇ ਵਿਗਿਆਨ ਦੀ ਰੀਪਲੇਸਮੈਂਟ ਵਿਧੀ ਪੂਰੀ ਤਰ੍ਹਾਂ ਕਾਰਗਰ ਸਾਬਿਤ ਹੁੰਦੀ ਹੈ। ਡਾ. ਰਜਨੀਸ਼ ਬਹਾਦਰ ਸਿੰਘ ਅਨੁਸਾਰ :

"ਅਜਮੇਰ ਸਿੱਧੂ ਆਪਣੀ ਕਹਾਣੀ 'ਦਿੱਲੀ ਦੇ ਕਿੰਗਰੇ' ਰਾਹੀਂ ਸਾਇੰਸ ਫਿਕਸ਼ਨ ਦੇ ਕੁਝ ਤੱਤਾਂ ਨੂੰ ਉਭਾਰਦਾ ਹੈ। ਇਸ ਵਿੱਚ ਉਹ ਵਿਗਿਆਨਕ ਤਰੱਕੀ ਨੂੰ ਨਕਸਲਬਾੜੀ ਲਹਿਰ ਨਾਲ ਜੁੜੇ ਇਨਕਲਾਬੀਆਂ 'ਤੇ ਹੁੰਦੇ ਪਰੰਪਰਾਗਤ ਤਸੀਹੇ ਅਤੇ ਇਸ ਵਿੱਚ ਪੂੰਜੀਵਾਦੀ ਗ਼ੈਰ-ਮਾਨਵੀ ਰੂਪ ਨੂੰ ਲੋਕ ਲਹਿਰਾਂ ਦੇ ਵਿਰੋਧ ਵਿੱਚ ਵਰਤਣ ਦੀ ਰੁਚੀ ਨੂੰ ਬਿਰਤਾਂਤ ਦਾ ਹਿੱਸਾ ਬਣਾਉਂਦਾ ਹੈ।"[48]

ਇਹ ਕਹਾਣੀ ਪੁਲਿਸ ਤਸ਼ੱਦਦ ਨਾਲ ਸੰਬੰਧਿਤ ਕਹਾਣੀ ਹੈ। ਇਸ ਕਹਾਣੀ ਦਾ ਦਰਸ਼ਨ ਦੁਸਾਂਝ ਇੱਕ ਨਕਸਲੀ ਯੋਧਾ ਹੈ ਜੋ ਆਪਣੇ ਗੁਰੂ ਦੁਆਰਾ ਦਿੱਤੀ ਧਾਰਨਾ 'ਇਨਕਲਾਬੀ ਸੀਸ ਕਟਾ ਲੈਂਦੇ ਹਨ ਪਰ ਵਿਕਦੇ ਨਹੀਂ' 'ਤੇ ਚਲਦਿਆਂ ਆਪਣੇ ਮਾਰਗ 'ਤੇ ਦ੍ਰਿੜ੍ਹਤਾ ਨਾਲ ਤੁਰਦਾ ਹੈ। ਉਹ ਰਸਤੇ ਵਿੱਚ ਆਉਂਦੀਆਂ ਰੁਕਾਵਟਾਂ ਤੋਂ ਵੀ ਡੋਲਦਾ ਨਹੀਂ। ਪੁਲਿਸ ਦੁਆਰਾ ਕੀਤੇ ਤਸ਼ੱਦਦ ਨੂੰ ਵੀ ਸਹਾਰਦਾ ਹੈ। ਅਖ਼ੀਰ ਵਿੱਚ ਨਿਰਮਲ ਸਿੰਘ ਨਿੰਮਾ ਪੁਲਿਸ ਅਫ਼ਸਰ ਅੰਦਰ ਪਾਏ ਜ਼ੀਨ ਵੀ ਬਾਗੀ ਸੁਰ ਅਲਾਪਦੇ ਹਨ। ਉਸ ਤੋਂ ਪਾਰਟੀ ਦੀਆਂ ਗਤੀਵਿਧੀਆਂ ਬਾਰੇ ਕੋਈ ਜਾਣਕਾਰੀ ਨਹੀਂ ਲਈ ਜਾ ਸਕਦੀ। ਪੁਲਿਸ ਦੁਆਰਾ ਉਸ ਨੂੰ ਗੋਲ਼ੀ ਮਾਰ ਦਿੱਤੀ ਜਾਂਦੀ ਹੈ ਤੇ ਇੱਕ ਨਕਸਲੀ ਯੋਧੇ ਦਾ ਅੰਤ ਹੋ ਜਾਂਦਾ ਹੈ ਅਤੇ ਨਾਲ ਹੀ ਖ਼ਤਮ ਹੋ ਜਾਂਦਾ ਹੈ ਗ਼ਲਤ ਕਦਰਾਂ-ਕੀਮਤਾਂ ਦਾ ਵਿਦਰੋਹ ਤੇ ਫਿਰ ਇੱਕ ਵਾਰ ਦਿੱਲੀ ਦੇ ਕਿੰਗਰੇ ਸਾਬਤ ਸਬੂਤੇ ਹੀ ਰਹਿ ਜਾਂਦੇ ਹਨ।

ਇਸ ਪ੍ਰਕਾਰ ਅਜਮੇਰ ਸਿੱਧੂ ਨੇ ਆਪਣੀਆਂ ਕਹਾਣੀਆਂ ਵਿੱਚ ਵਿਭਿੰਨ ਪ੍ਰਕਾਰ ਦੇ ਵਿਸ਼ੇ ਅਪਣਾਏ ਹਨ ਜਿਨ੍ਹਾਂ ਨੂੰ ਉਸ ਨੇ ਬਾਖ਼ੂਬੀ ਨਿਭਾਇਆ ਹੈ। ਇਨ੍ਹਾਂ ਕਹਾਣੀਆਂ ਰਾਹੀਂ ਉਹ ਚੌਥੇ ਪੜਾਅ ਦੇ ਕਹਾਣੀਕਾਰਾਂ ਵਿੱਚ ਆਪਣੀ ਸਥਾਪਤੀ ਨਿਸ਼ਚਿਤ ਕਰਦਾ ਹੈ। ਇੱਕ ਵਿਸ਼ੇ ਦੇ ਅਨੇਕਾਂ ਉੱਪ-ਵਿਸ਼ਿਆਂ ਦਾ ਨਿਭਾਅ ਉਸ ਦੀਆਂ ਕਹਾਣੀਆਂ ਨੂੰ ਪ੍ਰਭਾਵਸ਼ਾਲੀ ਰੂਪ 'ਚ ਪੇਸ਼ ਕਰਦਾ ਹੈ ਤੇ ਇੱਕ ਸਮਰੱਥ ਰਚਨਾਕਾਰ ਵਜੋਂ ਪੇਸ਼ ਕਰਦਾ ਹੈ।

## ਹਵਾਲੇ ਟਿੱਪਣੀਆਂ


1. ਡਾ. ਰਮਿੰਦਰ ਕੌਰ (ਸੰਪਾ.), ਸ਼ਾਇਦ ਰੰਮੀ ਮੰਨ ਜਾਏ ਤੇ ਹੋਰ ਕਹਾਣੀਆਂ, ਪਟਿਆਲਾ : ਗ੍ਰੇਸੀਅਸ ਬੁੱਕਸ, 2016, ਪੰਨਾ 7-8
2. ਡਾ. ਸੁਰਜੀਤ ਸਿੰਘ, ਅਜਮੇਰ ਸਿੱਧੂ ਰਚਿਤ : ਤੁਰਦੇ ਪੈਰਾਂ ਦੀ ਦਾਸਤਾਨ - ਨਕਸਲੀ ਲਹਿਰ ਦਾ ਲੇਖਾ-ਜੋਖਾ, ਨਵਾਂ ਸ਼ਹਿਰ, ਦਸੰਬਰ 2003 ਨੂੰ ਕਰਵਾਈ ਗੋਸ਼ਟੀ ਵਿੱਚ ਪੜ੍ਹਿਆ ਗਿਆ ਪੱਤਰ, ਪੰਨਾ 1
3. ਡਾ. ਸਤਿੰਦਰ ਸਿੰਘ ਨੂਰ (ਸੰਪਾ.), ਸਾਹਿਤ ਵਿੱਚ ਦਲਿਤ ਚੇਤਨਾ, ਦਿੱਲੀ : ਸਾਹਿਤ ਅਕਾਦਮੀ, 2004, ਪੰਨਾ 20
4. ਡਾ. ਰਜਿੰਦਰਪਾਲ ਸਿੰਘ, ਨਚੀਕੇਤਾ ਦੀ ਮੌਤ : ਲੀਹ ਪਾੜਨ ਦੇ ਸਮਰੱਥ ਕਹਾਣੀ ਸੰਗ੍ਰਹਿ, ਸਿਰਜਣਾ (ਅੰਕ 3, ਜਨਵਰੀ-ਮਾਰਚ, 1999), ਪੰਨਾ 69
5. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਬਰਨਾਲਾ : ਵਿਸ਼ਵ ਭਾਰਤੀ ਪ੍ਰਕਾਸ਼ਨ, 1998, ਪੰਨਾ 31
6. ਡਾ. ਭੀਮ ਇੰਦਰ ਸਿੰਘ (ਸੰਪਾ.), ਦਲਿਤ ਚੇਤਨਾ : ਮਾਰਕਸੀ ਪਰਿਪੇਖ, ਜਲੰਧਰ : ਕੁਕਨੁਸ ਪ੍ਰਕਾਸ਼ਨ, 2005, ਪੰਨਾ 164
7. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 22-23
8. ਡਾ. ਰਜਿੰਦਰਪਾਲ ਸਿੰਘ, ਸਿਰਜਣਾ, ਉਹੀ, ਪੰਨਾ 71
9. ਅਜਮੇਰ ਸਿੱਧੂ, ਖ਼ੁਸ਼ਕ ਅੱਖ ਦਾ ਖ਼ਾਬ, ਬਰਨਾਲਾ : ਤਰਕਭਾਰਤੀ ਪ੍ਰਕਾਸ਼ਨ, 2013
10. - ਉਹੀ -
11. ਤਰਨਜੀਤ ਕੌਰ, ਆਧੁਨਿਕ ਪੰਜਾਬੀ ਕਹਾਣੀ ਵਿੱਚ ਯਥਾਰਥਵਾਦ, ਦਿੱਲੀ : ਵੈਲਵਿਸ ਪਬਲਿਸ਼ਰਜ਼, 2001, ਪੰਨਾ 80
12. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 51
13. ਡਾ. ਰਜਿੰਦਰਪਾਲ ਸਿੰਘ, ਸਿਰਜਣਾ, ਉਹੀ, ਪੰਨਾ 72
14. ਡਾ. ਸੁਰਜੀਤ ਸਿੰਘ, ਵਰਤਮਾਨ ਮੁਲਾਂਕਣੀ ਸੰਦਰਭ ਅਤੇ ਅਜਮੇਰ ਸਿੱਧੂ ਦੀ ਕਹਾਣੀ, ਜਲੰਧਰ, ਦਸੰਬਰ 1998 ਨੂੰ ਕਰਵਾਈ ਗੋਸ਼ਟੀ ਸਮੇਂ ਪੜ੍ਹਿਆ ਗਿਆ ਪੱਤਰ, ਪੰਨਾ 5
15. ਡਾ. ਜਸਪਾਲ ਸਿੰਘ ਨਕੋਦਰ, ਨਵਾਂ ਜ਼ਮਾਨਾ, ਉਹੀ, ਪੰਨਾ 6
16. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 91
17. ਉਹੀ, ਪੰਨਾ 21
18. ਓਸ਼ੋ, ਭਾਰਤ ਦੇ ਭਖਦੇ ਮਸਲੇ, ਲੁਧਿਆਣਾ : ਜ਼ੋਰਬਾ ਪਬਲੀਕੇਸ਼ਨ, 1996, ਪੰਨਾ 28
19. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2000, ਪੰਨਾ 88
20. ਉਹੀ, ਪੰਨਾ 96-97
21. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 68
22. ਅਜਮੇਰ ਸਿੱਧੂ, ਖ਼ੁਸ਼ਕ ਅੱਖ ਦਾ ਖ਼ਾਬ, ਪੰਨਾ 18
23. ਉਹੀ, ਪੰਨਾ 25
24. ਉਹੀ, ਪੰਨਾ 29
25. ਉਹੀ, ਪੰਨਾ 97
26. ਡਾ. ਰਮਿੰਦਰ ਕੌਰ (ਸੰਪਾ.), ਸ਼ਾਇਦ ਰੰਮੀ ਮੰਨ ਜਾਏ ਤੇ ਹੋਰ ਕਹਾਣੀਆਂ, ਪੰਨਾ 19
27. ਜੇ.ਬੀ. ਸੇਖੋਂ, ਸਮਕਾਲੀ ਪੰਜਾਬੀ ਕਹਾਣੀ ਪ੍ਰਸੰਗ ਤੇ ਪ੍ਰਵਚਨ, ਜਲੰਧਰ : ਸੁੰਦਰ ਬੁੱਕ ਡਿਪੋ, 2015, ਪੰਨਾ
28. ਅਜਮੇਰ ਸਿੱਧੂ, ਖ਼ੁਸ਼ਕ ਅੱਖ ਦਾ ਖ਼ਾਬ, ਪੰਨਾ 124

29. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਪੰਨਾ 76
30. ਡਾ. ਸਰਬਜੀਤ ਸਿੰਘ, ਖੂਹ ਗਿੜਦਾ ਹੈ : ਮਾਨਸਿਕ ਦਬਾਓ ਦਾ ਬਿਰਤਾਂਤ, ਲੁਧਿਆਣਾ, ਜਨਵਰੀ 2005 ਨੂੰ ਕਰਵਾਈ ਗਈ ਗੋਸ਼ਟੀ ਸਮੇਂ ਪੜ੍ਹਿਆ ਗਿਆ ਪੱਤਰ, ਪੰਨਾ 5
31. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਪੰਨਾ 78
32. ਜਸਬੀਰ ਕੇਸਰ, ਔਰਤ ਆਜ਼ਾਦ ਹੈ? ਚੰਡੀਗੜ੍ਹ : ਲੋਕਗੀਤ ਪ੍ਰਕਾਸ਼ਨ, 2005, ਪੰਨਾ 93
33. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਪੰਨਾ 76-77
34. ਜਸਬੀਰ ਕੇਸਰ, ਉਹੀ, ਪੰਨਾ 87
35. ਡਾ. ਸਰਬਜੀਤ ਸਿੰਘ, ਉਹੀ, ਪੰਨਾ 2
36. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਪੰਨਾ 20
37. ਡਾ. ਸਰਬਜੀਤ ਸਿੰਘ, ਉਹੀ, ਪੰਨਾ 2-3
38. ਅਜਮੇਰ ਸਿੱਧੂ, ਖ਼ੁਸ਼ਕ ਅੱਖ ਦਾ ਖ਼ਾਬ, ਪੰਨਾ 109
39. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 82
40. ਓਸ਼ੋ, ਉਹੀ, ਪੰਨਾ 137
41. ਅਜਮੇਰ ਸਿੱਧੂ, ਖੂਹ ਗਿੜਦਾ ਹੈ
42. ਅਜਮੇਰ ਸਿੱਧੂ, ਉਹੀ
43. ਅਜਮੇਰ ਸਿੱਧੂ, ਖ਼ੁਸ਼ਕ ਅੱਖ ਦਾ ਖ਼ਾਬ
44. ਉਹੀ
45. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 59-60
46. ਡਾ. ਰਜਿੰਦਰਪਾਲ ਸਿੰਘ, ਉਹੀ, ਪੰਨਾ 73
47. ਡਾ. ਡੀ.ਪੀ. ਸਿੰਘ (ਸੰਪਾ.), ਭਵਿੱਖ ਦੀ ਪੈੜ, ਅੰਮ੍ਰਿਤਸਰ : ਸਿੰਘ ਬ੍ਰਦਰਜ਼, 2003, ਪੰਨਾ 4
48. ਰਜਨੀਸ਼ ਬਹਾਦਰ ਸਿੰਘ, ਆਦਿ ਕੁਆਰੀ ਤੇ ਹੋਰ ਕਹਾਣੀਆਂ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2004, ਪੰਨਾ 3


✪



# ਅਜਮੇਰ ਸਿੱਧੂ ਦੀਆਂ ਕਹਾਣੀਆਂ ਵਿੱਚ ਬਿਰਤਾਂਤਕ ਜੁਗਤਾਂ

ਬਿਰਤਾਂਤ ਕਿਸੇ ਰਚਨਾ ਦਾ ਜ਼ਰੂਰੀ ਅੰਗ ਹੁੰਦਾ ਹੈ। ਇਸ ਰਾਹੀਂ ਘਟਨਾਵਾਂ ਦੀ ਲੜੀਵਾਰ ਪੇਸ਼ਕਾਰੀ ਕੀਤੀ ਜਾਂਦੀ ਹੈ। "ਹਰ ਬਿਰਤਾਂਤ ਘਟਨਾਵਾਂ ਦੀ ਪਾਤਰਾਂ ਰਾਹੀਂ ਸਮੇਂ ਤੇ ਸਥਾਨ ਵਿੱਚ ਪੇਸ਼ਕਾਰੀ ਵਿੱਚੋਂ ਆਕਾਰ ਗ੍ਰਹਿਣ ਕਰਦਾ ਹੈ, ਪਰ ਹਰ ਬਿਰਤਾਂਤਕ ਭੇਦ ਕੁਝ ਨਿਯਮਾਂ ਦੀ ਪ੍ਰਾਥਮਿਕਤਾ ਅਤੇ ਕੁਝ ਦੇ ਦੂਜੈਲੇਪਣ ਨਾਲ ਇੱਕ ਅਜਿਹੀ ਬਣਤਰ (Texture) ਸਿਰਜਦਾ ਹੈ ਕਿ ਹਰ ਇੱਕ ਦਾ ਆਪਣਾ ਨਿਵੇਕਲਾ ਤੇ ਨਿਆਰਾ ਰੂਪ ਬਣ ਜਾਂਦਾ ਹੈ।"[1] ਹਰ ਇੱਕ ਲੇਖਕ ਆਪਣਾ ਅਨੁਭਵ ਸਮਾਜ ਵਿੱਚੋਂ ਗ੍ਰਹਿਣ ਕਰਦਾ ਹੈ। ਸਮਾਜਿਕ ਸਮੱਸਿਆਵਾਂ ਉਸ ਨੂੰ ਟੁੰਭਦੀਆਂ ਹਨ, ਪਰ ਉਨ੍ਹਾਂ ਸਮੱਸਿਆਵਾਂ ਨੂੰ ਲੇਖਕ ਉਸੇ ਤਰ੍ਹਾਂ ਪੇਸ਼ ਨਹੀਂ ਕਰਦਾ ਸਗੋਂ ਉਨ੍ਹਾਂ ਦੀ ਨਵ-ਸਿਰਜਣਾ ਕਰਦਾ ਹੈ।

ਅਜਮੇਰ ਸਿੱਧੂ ਨੇ ਸਮਾਜਿਕ ਜੀਵਨ ਦੀਆਂ ਜਿਨ੍ਹਾਂ ਸਮੱਸਿਆਵਾਂ ਨੂੰ ਮਹਿਸੂਸ ਕੀਤਾ ਅਤੇ ਕਹਾਣੀ ਦੇ ਰੂਪ ਵਿੱਚ ਪੇਸ਼ ਕਰਨ ਦਾ ਯਤਨ ਕੀਤਾ ਹੈ ਭਾਵੇਂ ਨਵੀਆਂ ਨਹੀਂ ਪਰ ਲੇਖਕ ਨੇ ਇਨ੍ਹਾਂ ਦੀ ਨਵ-ਸਿਰਜਣਾ ਕਰ ਕੇ ਇਨ੍ਹਾਂ ਨੂੰ ਕਹਾਣੀ ਦੇ ਕਲਾਤਮਕ ਸੰਗਠਨ ਵਿੱਚ ਢਾਲਿਆ ਹੈ।

ਅਜਮੇਰ ਸਿੱਧੂ ਇੱਕ ਅਜਿਹਾ ਕਹਾਣੀਕਾਰ ਹੈ ਜਿਸ ਨੇ ਸਮਾਜ ਦੀਆਂ ਮਸਨੂਈ ਸਮੱਸਿਆਵਾਂ ਨੂੰ ਆਪਣੇ ਧਿਆਨ ਵਿੱਚ ਲਿਆਂਦਾ ਤੇ ਆਪਣੀ ਰਚਨਾ ਦਾ ਵਿਸ਼ਾ ਬਣਾਇਆ। ਉਸ ਦੀਆਂ ਕਹਾਣੀਆਂ ਦੇ ਵਿਸ਼ੇ ਸਮਾਜਿਕ ਪੱਧਰ 'ਤੇ ਹੋ ਰਹੇ ਮਾਨਵੀ ਤ੍ਰਿਸਕਾਰ ਨੂੰ ਮਾਨਸਿਕ ਪੱਧਰ 'ਤੇ ਮੂਰਤੀਮਾਨ ਕਰਦੇ ਹਨ। ਉਸ ਦੀਆਂ ਕਹਾਣੀਆਂ ਦਾ ਕੇਂਦਰੀ ਧੁਰਾ ਸਮਾਜਿਕ-ਸਭਿਆਚਾਰਕ ਅਤੇ ਰਾਜਨੀਤਿਕ ਪੱਧਰ 'ਤੇ ਸੰਕਟਮਈ ਸਥਿਤੀਆਂ ਦਰਮਿਆਨ ਮਾਨਸਿਕ ਸੰਤਾਪ ਭੋਗਦੇ ਪਾਤਰ ਹਨ। ਉਸ ਦੁਆਰਾ ਚੁਣੇ ਗਏ ਪਾਤਰਾਂ ਦੀ ਇੱਕ ਵੱਡੀ ਧਿਰ ਇਕਲਾਪੇ, ਬੇਰੁਖੀ, ਅਸੰਤੁਸ਼ਟੀ ਦਾ ਸੰਤਾਪ ਭੋਗ ਰਹੀ ਹੈ।

ਬਿਰਤਾਂਤ ਵਿੱਚ ਇਤਿਹਾਸ, ਮਿਥਿਹਾਸ, ਸਮਾਜ-ਵਿਗਿਆਨ ਅਤੇ ਮਨੋਵਿਗਿਆਨ ਜਿਹੇ ਅਨੁਸ਼ਾਸਨਾਂ ਨੂੰ ਖੋਜੀ ਬਿਰਤੀ, ਗਹਿਰੀ ਨੀਝ ਤੇ ਕਲਪਨਾਮਈ ਸੱਚ ਦੇ ਰਲੇਵੇਂ ਨਾਲ ਪੇਸ਼ ਕਰਨਾ ਉਸ ਦੀ ਕਥਾ ਦੇ ਮਹੱਤਵਪੂਰਨ ਪਹਿਲੂ ਹਨ।

ਅਜਮੇਰ ਸਿੱਧੂ ਆਪਣੀਆਂ ਕਹਾਣੀਆਂ ਵਿੱਚ ਗ਼ਲਪੀ ਸੰਗਠਨ ਦੀ ਉਸਾਰੀ ਲਈ ਪਿੱਛਲਝਾਤ ਵਰਗੀਆਂ ਗ਼ਲਪੀ ਜੁਗਤਾਂ ਦੀ ਵਰਤੋਂ ਕਰਦਾ ਹੈ। ਅਸਲ ਵਿੱਚ ਕਹਾਣੀ ਵਿਚਲੇ ਬਿਰਤਾਂਤ ਨੂੰ ਪੇਸ਼ ਕਰਨ ਲਈ ਕਹਾਣੀਕਾਰ ਨੂੰ ਕੁਝ ਜੁਗਤਾਂ ਦੀ ਵਰਤੋਂ ਕਰਨੀ ਪੈਂਦੀ ਹੈ। ਬਿਰਤਾਂਤਕ-ਜੁਗਤਾਂ ਕਹਾਣੀ ਕਹਿਣ ਦਾ ਉਹ ਸਾਧਨ ਹੁੰਦੀਆਂ ਹਨ ਜਿਨ੍ਹਾਂ ਦੀ ਵਰਤੋਂ ਨਾਲ ਕਹਾਣੀਕਾਰ ਕਹਾਣੀ ਦਾ ਕਥਾਨਕ ਅਤੇ ਉਸ ਦੀ ਵਰਤੋਂ ਸਿਰਜਦਾ ਹੈ। ਡਾ. ਧਨਵੰਤ ਕੌਰ ਅਨੁਸਾਰ :

> ਆਧੁਨਿਕ ਕਹਾਣੀ ਵਿੱਚ ਜਿਸ ਤਣਾਓਪੂਰਨ ਸਥਿਤੀ, ਦੁਬਿਧਾ ਭਰੇ ਵਾਤਾਵਰਣ ਜਾਂ ਅਨਿਰਣੈ ਦੀ ਅਵਸਥਾ ਨੂੰ ਵਰਤਮਾਨ ਵਿੱਚ ਉਲੀਕਣ ਦਾ ਆਹਰ ਕਰ ਰਹੀ ਹੁੰਦੀ ਹੈ, ਉਸ ਦੇ ਭੂਤ ਨੂੰ ਪਿੱਛਲਝਾਤ (ਫਲੈਸ਼ਬੈਕ) ਦੀ ਤਕਨੀਕ ਨਾਲ ਪੁਸ਼ਟ ਕਰਦੀ ਹੈ।[2]

ਪਿੱਛਲਝਾਤ ਵਿਧੀ ਰਾਹੀਂ ਪਾਤਰ ਨੂੰ ਅਤੀਤ ਵੱਲ ਅਤੇ ਕਦੀ ਅਤੀਤ ਤੋਂ ਮੁੜ ਵਰਤਮਾਨ ਵੱਲ ਵਾਪਸੀ ਹੁੰਦੀ ਹੈ। ਅਜਮੇਰ ਸਿੱਧੂ ਦੀਆਂ ਕਹਾਣੀਆਂ ਵਿੱਚ ਵੀ ਇਹ ਜੁਗਤ ਵਰਤੀ ਗਈ ਹੈ। ਜਿਸ ਰਾਹੀਂ ਉਸ ਦੀਆਂ ਕਹਾਣੀਆਂ ਕਿਸੇ ਬੀਤੇ ਸਮੇਂ ਵਿੱਚ ਪਾਠਕ ਨੂੰ ਘੁਮਾਉਂਦੀਆਂ ਵਰਤਮਾਨ ਨਾਲ ਆ ਜੁੜਦੀਆਂ ਹਨ। 'ਗੌਰਜਾਂ' ਕਹਾਣੀ ਦਾ 'ਮੈਂ' ਪਾਤਰ ਸਰਦਾਰ ਜਗਜੀਤ ਸਿੰਘ ਬਣਨ ਤੋਂ ਪਹਿਲਾਂ ਦੀ ਸਥਿਤੀ ਬਾਰੇ ਬੀਤੇ ਸਮੇਂ ਵਿੱਚ ਆਪਣੇ ਪਰਿਵਾਰ ਦੀ ਸਥਿਤੀ ਸੰਬੰਧੀ ਯਾਦ ਕਰਦਿਆਂ ਦੱਸਦਾ ਹੈ :

> ਮੈਨੂੰ ਯਾਦ ਹੈ ਮੈਂ ਸੱਤ ਸਾਲ ਦਾ ਸੀ। ਮੇਰਾ ਬਾਪੂ ਮੰਗ ਕੇ ਲਿਆਉਂਦਾ ਸੀ। ਸਾਰਾ ਪਰਿਵਾਰ ਮੰਗਿਆ ਖਾਂਦਾ ਸੀ। ਸਾਡੀ ਬਿਰਾਦਰੀ ਦਾ ਕੰਮ ਮੰਗਣਾ ਜਾਂ ਜੱਟਾਂ ਦੇ ਘਰਾਂ 'ਚ ਕੰਮ ਕਰਨਾ ਹੁੰਦਾ ਸੀ।[3]

"ਜਦੋਂ (ਨਾਵਲ) ਵਿੱਚ ਕਿਸੇ ਪਾਤਰ ਦੇ ਜੀਵਨ ਦੀ ਕੋਈ ਘਟਨਾ ਪੇਸ਼ ਕੀਤੀ ਜਾਂਦੀ ਹੈ, ਇਹ ਘਟਨਾ ਆਪਣੇ ਆਪ ਵਿੱਚ ਮੋਟਿਫ ਹੈ। ਜੇ ਇਹ ਘਟਨਾ ਇਹੋ ਜਿਹੀ ਹੈ ਜੋ ਪਾਤਰ ਦੇ ਬੀਤੇ ਜੀਵਨ ਨਾਲ ਸੰਬੰਧਿਤ ਹੋ ਕੇ ਸਾਨੂੰ ਉਸ ਦੇ ਅਤੀਤ ਬਾਰੇ ਗਿਆਨ ਦਿੰਦੀ ਹੈ ਤਾਂ ਇੱਥੇ ਵਰਤੀ ਜੁਗਤ ਪਿੱਛਲਝਾਤ ਹੈ।"[4] 'ਇਕਬਾਲ ਹੁਸੈਨ ਮੋਇਆ ਨਹੀਂ' ਕਹਾਣੀ ਵਿਚਲੀ ਪਾਤਰ ਜਮੀਲਾ ਆਪਣੇ ਪਤੀ ਬਚਿੱਤਰ ਸਿੰਘ ਨੂੰ ਤੜਫਦਾ ਜਿਹਾ ਮਹਿਸੂਸ ਕਰਦੀ ਹੈ ਤਾਂ ਦੰਗਿਆਂ ਦੌਰਾਨ ਝੱਲੀਆਂ ਜ਼ਿਆਦਤੀਆਂ ਨੂੰ ਯਾਦ ਕਰਦੀ ਹੋਈ ਅਤੀਤ ਨਾਲ ਜਾ ਜੁੜਦੀ ਹੈ :

> ਅੱਜ-ਕੱਲ੍ਹ ਮੈਂ ਬਹੁਤ ਖ਼ੁਸ਼ ਹਾਂ। ਦਗੜ-ਦਗੜ ਕਰਦੀ ਫਿਰ ਰਹੀ ਹਾਂ। ਖੰਘੂਰੇ ਮਾਰ-ਮਾਰ ਇਹਦੇ ਕੋਲੋਂ ਲੰਘਦੀ ਹਾਂ। ਇਹ ਮੈਨੂੰ ਗੁੱਤ ਤੋਂ ਫੜ ਕੇ ਘੜੀਸਦਾ ਹੁੰਦਾ ਸੀ। ਹੁਣ ਆਊ ਮੁਜ਼ਾ। ਸਾਨੂੰ ਤਾਂ ਇਨ੍ਹਾਂ ਲੋਕਾਂ ਨੇ ਜਾਨਵਰ ਸਮਝ ਲਿਆ ਸੀ। ਧੌਣ 'ਤੇ ਕਿਰਪਾਨਾਂ ਰੱਖੀਆਂ ਲੈ ਆਏ। ਬਈ ਦੱਸੋ ਰਹਿੰਦ-ਖੂੰਹਦ ਲਈ ਮੈਂ ਰੱਖੀਓ ਸੀ। ਭੁੱਖ ਨੰਗ ਕਿਤੋਂ ਦੇ। ਜਿਨ੍ਹਾਂ ਦੇ ਕਹਿਣ 'ਤੇ ਦਾੜ੍ਹੇ ਰੱਖੇ ਸੀ, ਉਨ੍ਹਾਂ ਨੂੰ ਕਹਿੰਦੇ ਆਪਣੀ ਛੋਕਰੀ ਦੇ। ਜੇ ਕਿਤੇ ਉਹ ਅੱਜ ਜੀਂਦਾ ਹੁੰਦਾ... ਚੱਲੋ ਕੋਈ ਨੀ। ਬਚਿੱਤਰ ਸਿੰਘ ਜੀਂਦਾ ਰਹੇ।[5]

'ਜਹਾਜ਼ ਵਾਲੀ ਟੈਂਕੀ', 'ਈਵਾਨ ਇਲੀਚ ਦੀ ਦੂਜੀ ਮੌਤ', 'ਉਨੀਂਦੀ ਨਦੀ' ਅਤੇ 'ਬਲਦੇ ਚਿਰਾਗ' ਆਦਿ ਕਹਾਣੀਆਂ ਵਿੱਚ ਸਿੱਧੂ ਨੇ ਪਿੱਛਲਝਾਤ ਵਿਧੀ ਦੀ ਵਰਤੋਂ ਸੁਹਜਾਤਮਕਤਾ ਸਹਿਤ ਕੀਤੀ ਹੈ। ਉਸ ਨੇ ਆਪਣੀਆਂ ਕਹਾਣੀਆਂ ਵਿੱਚ 'ਚੇਤਨਾ-ਪ੍ਰਵਾਹ' ਜੁਗਤ ਦੀ ਵਰਤੋਂ ਵੀ ਬਾਖ਼ੂਬੀ ਕੀਤੀ ਹੈ। "ਚੇਤਨਾ ਦੀ ਲਹਿਰ ਜਾਂ ਚੇਤਨਤਾ-ਪ੍ਰਵਾਹ ਕਿਸੇ ਤਕਨੀਕ ਦਾ ਨਾਂ ਨਹੀਂ, ਸਗੋਂ ਇਸ ਤੋਂ ਭਾਵ ਨਾਵਲ ਦੇ ਕਿਸੇ ਪਾਤਰ ਦੀ ਚੇਤਨਤਾ ਦੀ ਲਹਿਰ ਰਾਹੀਂ ਉਸ ਦੀ ਸੰਵੇਦਨਾ ਤੇ ਵਿਚਾਰਧਾਰਾ ਨੂੰ ਪੇਸ਼ ਕਰਨਾ ਹੈ।"[6] 'ਬੰਦ ਦਰਵਾਜ਼ਾ' ਕਹਾਣੀ ਵਿੱਚ ਸਿੱਧੂ ਨੇ ਮੁੱਖ ਪਾਤਰ ਦੇ ਡਰ ਨੂੰ ਚੇਤਨਾ-ਪ੍ਰਵਾਹ ਦੀ ਤਕਨੀਕ ਰਾਹੀਂ ਪੇਸ਼ ਕੀਤਾ ਹੈ :

> ਮੈਂ ਕਿਹੜਾ ਮੁੰਡਾ ਵਿਆਹੁਣਾ ਕਿਸੇ ਦੇ। ਮੈਂ ਤਾਂ ਪੀਣੀ ਆਂ। ...ਕਿਹੜਾ ਮੈਨੂੰ ਰੋਕੂ। ਓ ਦੂਆ...3।" ਬੀਬੀ ਨੇ ਉਹਦਾ ਮੂੰਹ



> ਫੜ ਲਿਆ ਸੀ। ਤਿੰਨ ਚਾਰ ਥੱਪੜ ਜੜ੍ਹ ਦਿੱਤੇ ਸਨ। "ਓ ਦੂਆ-3। ਅੱਖ ਮੇਰੇ ਯਾਰ ਦੀ ਦੁਖੇ। ਲਾਲੀ ਮੇਰੀਆਂ ਅੱਖਾਂ ਵਿੱਚ ਰੜਕੇ... ਹਾਏ ਮਰ ਗਿਆ। ਓ ਆ ਗਈ ਲੰਮੇ ਦੰਦਾਂ ਵਾਲੀ।" ਉਹ ਸਹਿਮ ਗਿਆ ਸੀ।[7]

'ਜਹਾਜ਼ ਵਾਲੀ ਟੈਂਕੀ' ਅਤੇ 'ਈਵਾਨ ਈਲੀਚ ਦੀ ਦੂਜੀ ਮੌਤ' ਕਹਾਣੀਆਂ ਵਿੱਚ ਵੀ ਸਿੱਧੂ ਨੇ ਇਸ ਤਕਨੀਕ ਦੀ ਵਰਤੋਂ ਕੀਤੀ ਹੈ :

> ਮੈਂ ਆਪਣੇ ਆਪ ਨੂੰ ਈਵਾਨ ਇਲੀਚ ਸਮਝਣ ਲੱਗ ਪਿਆ। ਮੈਂ ਉਹਦੇ ਵਾਂਗ ਹੋਣ ਲੱਗ ਪੈਂਦਾ। ...ਕਸ਼ਟ? ਮੌਤ?? ਮੈਂ ਕਰਾਹੁਣ ਲੱਗ ਪੈਂਦਾ। ਲੱਤਾਂ ਪੈਰ ਮਾਰਦਾ। ਮੇਰਾ ਸਾਹ ਘੁਟਣ ਲੱਗ ਪੈਂਦਾ। ਮੈਂ ਕੱਪੜੇ ਪਾੜ ਸੁੱਟਦਾ। ...ਅਰਬਾਜ਼ ਨੂੰ ਗਾਲਾਂ ਕੱਢਦਾ। ਮੇਰੇ ਸਾਹਮਣੇ ਪਰਾਸਕੋਵੀਆ ਆ ਖੜ੍ਹਦੀ। ਗੋਰੀ, ਚਿੱਟੀ ਲੰਮੀ, ਪਤਲੀਆਂ ਬਾਹਾਂ, ਸਾਫ਼ ਧੌਣ, ਲਿਸ਼ਕਦੇ ਵਾਲ਼ ਤੇ ਹਿਰਨੀ ਵਰਗੀਆਂ ਅੱਖਾਂ ਵਾਲੀ ਪਰਾਸਕੋਵੀਆ, ਪਰ ਮੈਂ ਤਾਂ ਕੁਆਰਾ ਸੀ। ਪਰਾਸਕੋਵੀਆ ਤੇ ਮੈਡਮ ਸਤਿੰਦਰ ਕੌਰ ਰਲਗੱਡ ਹੋਣ ਲਗਦੀਆਂ।[8]

"'ਸਵਾਰਡ ਆਫ ਬੰਦਾ ਸਿੰਘ ਬਹਾਦਰ' ਕਹਾਣੀ ਵਿੱਚ ਨਾ ਕੇਵਲ ਇਤਿਹਾਸ-ਮਿਥਿਹਾਸ ਦੀ ਜੁਗਤ ਨੂੰ ਸਗੋਂ ਨਵੀਂ ਕਹਾਣੀ ਦੇ ਪ੍ਰਸੰਗ ਵਿੱਚ ਚੇਤਨਾ-ਪ੍ਰਵਾਹ ਦੀ ਤਕਨੀਕ ਨੂੰ ਵੀ ਨਵਾਂ ਅਰਥ-ਵਿਸਥਾਰ ਮਿਲਦਾ ਹੈ। ਇਸ ਕਥਾ ਵਿੱਚ ਮੈਂ ਮੂਲਕ ਪਾਤਰ ਦੀ ਚੇਤਨਾ ਦਾ ਪ੍ਰਵਾਹ ਕਿਸੇ ਨਿਸ਼ਚਿਤ ਬੱਝਵੇਂ ਕ੍ਰਮ ਵਿੱਚ ਚੱਲਣ ਦੀ ਥਾਂ ਟੁੱਟਵੇਂ ਤੇ ਖੰਡਿਤ ਰੂਪ ਵਿੱਚ ਇਸ ਤਰ੍ਹਾਂ ਚਲਦਾ ਹੈ ਕਿ ਇਸ ਨੂੰ ਲਕੀਰੀ ਕ੍ਰਮਕ ਬਿਰਤਾਂਤ ਵਿੱਚ ਬੰਨ੍ਹਿਆ ਹੀ ਨਹੀਂ ਜਾ ਸਕਦਾ। ਇਸ ਪਾਤਰ ਦੀ ਸਿਮਰਤੀ ਵਿੱਚੋਂ ਇਤਿਹਾਸ-ਮਿਥਿਹਾਸ ਦੇ ਵਸਤੂ ਵੇਰਵੇ ਕਿਸ ਤਰ੍ਹਾਂ ਉਘੜੇ-ਦੁਘੜੇ ਰੂਪ ਵਿੱਚ ਜਾਗਦੇ ਹਨ ਕਿ ਪਹਿਲੀ ਨਜ਼ਰੇ ਇਨ੍ਹਾਂ ਦੀ ਵਿਵਸਥਾ ਦੇ ਜਟਿਲ ਯਥਾਰਥ ਨਾਲ ਅਰਥ-ਸੰਬੰਧ ਸਥਾਪਿਤ ਕਰਨਾ ਕਠਿਨ ਜਾਪਦਾ ਹੈ, ਪਰ ਜਦੋਂ ਟੈਕਸਟ ਦੀ ਗਹਿਨ ਸੰਰਚਨਾ ਨਾਲ ਜੁੜਦੇ ਹਾਂ ਤਾਂ ਇਹ ਅਰਥ ਆਪਣੇ ਆਪ ਉਜਾਗਰ ਹੋ ਜਾਂਦਾ ਹੈ।"[9]

ਅਜਮੇਰ ਸਿੱਧੂ ਨੇ ਆਪਣੀਆਂ ਕਹਾਣੀਆਂ ਵਿੱਚ ਵੱਖ-ਵੱਖ ਸਮੱਸਿਆਵਾਂ ਨੂੰ ਪੇਸ਼ ਕੀਤਾ ਹੈ ਜਿਵੇਂ ਨਸਲੀ ਵਿਤਕਰਾ, ਪੀੜ੍ਹੀ ਪਾੜਾ ਅਤੇ ਦੰਗਿਆਂ ਕਾਰਨ ਆਪਣਿਆਂ ਨਾਲੋਂ ਟੁੱਟਣ ਦਾ ਹੇਰਵਾ। ਜਾਤ ਅਤੇ ਧਰਮ ਆਧਾਰਿਤ ਵੰਡੀਆਂ ਵੀ ਸਮਾਜਿਕ ਚੌਖਟੇ ਵਿੱਚ ਸਮੱਸਿਆ ਪੈਦਾ ਕਰਦੀਆਂ ਹਨ। 'ਗੌਰਜਾਂ', 'ਕਬਰ 'ਚ ਦਫ਼ਨ ਹਜ਼ਾਰ ਵਰ੍ਹੇ' ਅਤੇ 'ਬਲਦੇ ਚਿਰਾਗ', 'ਇਕਬਾਲ ਹੁਸੈਨ ਮੋਇਆ ਨਹੀਂ' ਕਹਾਣੀਆਂ ਵਿੱਚ ਇਨ੍ਹਾਂ ਸਮੱਸਿਆਵਾਂ ਨੂੰ ਪੇਸ਼ ਕੀਤਾ ਹੈ। 'ਗੌਰਜਾਂ' ਕਹਾਣੀ ਵਿੱਚ ਇਹ ਵਿਤਕਰਾ ਉਸ ਸਮੇਂ ਦਿਸਦਾ ਹੈ ਜਦੋਂ ਮਹਿਮਾ ਸਿੰਘ ਆਸਟ੍ਰੇਲੀਆ ਤੋਂ ਦੋ ਪਰਿਵਾਰਾਂ ਦੀਆਂ ਲਾਸ਼ਾਂ ਲੈ ਕੇ ਮੁੜਦਾ ਹੈ। ਲੰਬੜਦਾਰ ਦੇ ਪੁੱਛਣ 'ਤੇ ਉਸ ਦਾ ਜੁਆਬ ਸੀ :

> "ਲੰਬੜਾ ਕੀ ਦੱਸਾਂ, ਮੇਰੇ ਕੁੜਮ ਦਾ ਪਰਿਵਾਰ ਤੇ ਅਸੀਂ ਇਕੱਠੇ ਰਹਿੰਦੇ ਸੀ। ਉੱਥੇ ਵੀ ਮਾਰਧਾੜ ਹੁੰਦੀ ਰਹਿੰਦੀ ਐ। ਫ਼ਿਰਕੂ ਮਾਰਧਾੜ... ਆਪਣੇ ਕਾਲ਼ਿਆਂ ਨੂੰ ਮਾਰਦੇ ਫ਼ਿਰਦੇ ਨੇ। ਮੈਂ ਕਿਸੇ

ਦੇ ਘਰ ਗਿਆ ਹੋਇਆ ਸੀ। ਪਿੱਛੋਂ ਕੁਝ ਮੁੰਡੇ ਆਏ। ਸਾਰਿਆਂ ਨੂੰ ਸੁਸਰੀ ਆਂਗ ਸੁਆ ਗਏ। ਸਾਰਾ ਕੁਝ ਲੁੱਟ ਕੇ ਲੈ ਗਏ।"[10]

ਅਜਮੇਰ ਸਿੱਧੂ ਦੀਆਂ ਕਹਾਣੀਆਂ ਦੇ ਪਾਤਰ ਵਾਰ-ਵਾਰ ਭ੍ਰਾਂਤੀਆਂ ਸਿਰਜਦੇ ਹਨ ਪਰ ਜਦੋਂ ਇਹ ਭ੍ਰਾਂਤੀਆਂ ਯਥਾਰਥ ਨਾਲ ਟਕਰਾਉਂਦੀਆਂ ਹਨ ਤਾਂ ਵਿਡੰਬਨਾ ਪੈਦਾ ਹੁੰਦੀ ਹੈ। ਉਸ ਦੀ ਕਹਾਣੀ 'ਨਚੀਕੇਤਾ ਦੀ ਮੌਤ' ਵਿੱਚ ਭਾਈ ਜੀ ਦਾ ਪ੍ਰਮਾਤਮਾ ਦੀ ਰਜ਼ਾ ਵਿੱਚ ਪੂਰਾ ਭਰੋਸਾ ਹੈ। ਉਹ ਦੂਜਿਆਂ ਨੂੰ ਵੀ ਰੱਬ ਦੀ ਰਜ਼ਾ ਵਿੱਚ ਰਾਜ਼ੀ ਰਹਿਣ ਲਈ ਕਹਿੰਦੇ ਹਨ :

"ਉੱਪਰ ਵਾਲੇ 'ਤੇ ਭਰੋਸਾ ਰੱਖ ਬੀਬਾ, ਢੇਰੀ ਨਹੀ ਢਾਈਦੀ।"[11]

ਵਿਡੰਬਨਾ ਉਸ ਸਮੇਂ ਪੈਦਾ ਹੁੰਦੀ ਹੈ ਜਦੋਂ ਭਾਈ ਜੀ ਸੰਬੰਧੀ ਸਾਰੇ ਪਿੰਡ ਵਾਲੇ ਸੋਚਦੇ ਹਨ ਕਿ ਭਾਈ ਜੀ ਇਸ ਨੂੰ ਸਹਿਜ ਹੀ ਰੱਬ ਦਾ ਭਾਣਾ ਮੰਨ ਲੈਣਗੇ। ਪੁੱਤਰ ਦੀ ਲਾਸ਼ ਵੇਖ ਕੇ ਭਾਈ ਜੀ ਪਹਿਲਾਂ ਤਾਂ ਸੰਜਮ ਰੱਖਣ ਦੀ ਕੋਸ਼ਿਸ਼ ਕਰਦੇ ਹਨ ਪਰ ਅਚਾਨਕ ਹੀ ਉਸ ਦਾ ਸੰਜਮ ਇਉਂ ਟੁੱਟ ਜਾਂਦਾ ਹੈ :

"ਓ ਉੱਪਰ ਵਾਲਿਆ ਇਹ ਤੂੰ ਕੀ ਕਹਿਰ ਕਮਾਇਆ।"[12]

'ਪੁਨਰ ਜਨਮ' ਅਤੇ 'ਉਣੀਂਦੀ ਨਦੀ' ਕਹਾਣੀਆਂ ਵਿੱਚ ਵੀ ਮੁੱਖ ਪਾਤਰ ਦਾ ਅੰਦਰੂਨੀ ਤੇ ਬਾਹਰੀ ਆਪਾ ਵੱਖ-ਵੱਖ ਰੂਪਾਂ ਵਿੱਚ ਪ੍ਰਗਟ ਹੁੰਦਾ ਹੈ। 'ਪੁਨਰ ਜਨਮ' ਕਹਾਣੀ ਵਿੱਚ ਮੈਂ ਪਾਤਰ ਦਾ ਬਾਬਾ ਜੀ 'ਤੇ ਵਿਸ਼ਵਾਸ਼ ਉਸ ਸਮੇਂ ਟੁੱਟਦਾ ਹੈ ਜਦੋਂ ਸੰਕਟ ਦੀ ਸਥਿਤੀ ਵਿੱਚ ਉਹ ਦੂਜੀ ਥਾਂ ਪਲਾਇਨ ਕਰ ਜਾਣ ਬਾਰੇ ਸੋਚਦੇ ਹਨ। 'ਉਣੀਂਦੀ ਨਦੀ' ਕਹਾਣੀ ਦੀ ਮੈਂ ਪਾਤਰ ਆਪਣੇ ਪੋਸਟਰ ਪਾੜਨੇ ਸ਼ੁਰੂ ਕਰ ਦਿੰਦੀ ਹੈ।

ਆਧੁਨਿਕ ਕਹਾਣੀ ਵਿੱਚ ਭਾਵੇਂ ਘਟਨਾਵਾਂ ਦੀ ਗਿਣਤੀ ਨਿਸ਼ਚਿਤ ਨਹੀਂ ਕੀਤੀ ਗਈ ਪਰ ਫਿਰ ਵੀ ਕਹਾਣੀ ਨੂੰ ਸਮੁੱਚੇ ਜੀਵਨ ਨੂੰ ਚਿਤਰਣ ਦੀ ਥਾਂ ਜੀਵਨ ਦੀ ਇੱਕ ਝਾਕੀ ਨੂੰ ਪੇਸ਼ ਕਰਨ ਦੇ ਰੂਪ ਵਿੱਚ ਪ੍ਰਵਾਨ ਕੀਤਾ ਗਿਆ ਹੈ। ਘਟਨਾਵਾਂ ਦੀ ਢੁਕਵੀਂ ਚੋਣ ਹੀ ਕਹਾਣੀ ਨੂੰ ਕਲਾਤਮਕ ਆਕਾਰ ਵਿੱਚ ਪੇਸ਼ ਕਰਦੀ ਹੈ। ਅਜਮੇਰ ਸਿੱਧੂ ਦੀਆਂ ਕਹਾਣੀਆਂ ਜੀਵਨ ਦੇ ਵਿਭਿੰਨ ਪੱਖਾਂ ਨਾਲ ਸੰਬੰਧਿਤ ਕਿਸੇ ਘਟਨਾ ਜਾਂ ਵਿਚਾਰ ਨੂੰ ਲੈ ਕੇ ਸਿਰਜੀਆਂ ਗਈਆਂ ਹਨ। ਜਿਵੇਂ 'ਇਸ ਵਾਰ ਨਹੀਂ' ਅਤੇ 'ਅੰਬਰ ਵੱਲ ਉੱਠੇ ਹੱਥ' ਕਹਾਣੀਆਂ ਜੋ ਕ੍ਰਮਵਾਰ ਖ਼ਾਨਦਾਨੀ ਝੂਠੀ ਹੈਂਕੜ ਕਾਰਨ ਅਤੇ ਆਧੁਨਿਕ ਯੁੱਗ ਵਿੱਚ ਵੀ ਮੁੰਡੇ ਦੀ ਅੰਨ੍ਹੀ ਲਾਲਸਾ ਕਾਰਨ ਔਰਤ ਦਮਨ ਨੂੰ ਪੇਸ਼ ਕਰਦੀਆਂ ਹਨ। 'ਗੌਰਜਾਂ' ਕਹਾਣੀ ਵਿੱਚ ਦਲਿਤ ਚੇਤਨਾ ਦੇ ਮੁੱਦੇ ਨੂੰ ਉਠਾਇਆ ਗਿਆ ਹੈ। 'ਡਾਇਨਾਸੋਰ' ਕਹਾਣੀ ਵਿੱਚ ਰਾਜਸੀ ਡਾਇਨਾਸੋਰਾਂ ਦੇ ਚਰਿੱਤਰ ਨੂੰ ਬਿਆਨ ਕੀਤਾ ਗਿਆ ਹੈ। 'ਖੂਹ ਗਿੜਦਾ ਹੈ' ਕਹਾਣੀ ਵਿੱਚ ਪੀੜ੍ਹੀ ਤਣਾਓ ਨੂੰ ਪੇਸ਼ ਕੀਤਾ ਗਿਆ ਹੈ। ਇਸ ਤਰ੍ਹਾਂ ਕਹਾਣੀ ਵਿਧਾ ਅਨੁਸਾਰ ਅਜਮੇਰ ਸਿੱਧੂ ਦੀਆਂ ਕਹਾਣੀਆਂ ਸਮੁੱਚੇ ਜੀਵਨ ਨੂੰ ਚਿਤਰਣ ਦੀ ਥਾਂ ਕਿਸੇ ਇੱਕ ਝਾਕੀ, ਸਮੱਸਿਆ ਅਤੇ ਵਿਚਾਰ ਨੂੰ ਹੀ ਭਾਵਪੂਰਨ ਢੰਗ ਨਾਲ ਪੇਸ਼ ਕਰਦੀਆਂ ਹਨ, ਪਰ ਇਸ ਦੇ ਨਾਲ ਹੀ ਉਹ ਆਪਣੇ ਵਿਗਿਆਨਕ/ਤਰਕਸ਼ੀਲ ਸੂਤਰਾਂ ਨੂੰ ਪੇਸ਼ ਕਰਦਿਆਂ ਕਈ ਉੱਪ-ਵਿਸ਼ਿਆਂ ਦੀਆਂ ਲੜੀਆਂ ਬਣਾ ਲੈਂਦਾ ਹੈ ਜਿਵੇਂ ਕਹਾਣੀ 'ਥੇਹ' ਭਾਵੇਂ ਏਡਜ਼ ਦੇ ਮਸਲੇ ਨਾਲ ਸੰਬੰਧਿਤ ਹੈ ਪਰ ਇਸ ਵਿੱਚ ਘੱਟ ਜ਼ਮੀਨ ਕਾਰਨ ਵਿਆਹ ਨਾ ਹੋਣ ਦੀ ਸਮੱਸਿਆ, ਕਾਮੁਕ ਤ੍ਰਿਪਤੀ ਦਾ ਉਲਾਰ, ਮਜ਼ਬੂਰੀ ਅਧੀਨ ਬਣੀ ਵੇਸਵਾਗਮਨੀ ਦੀ ਸਮੱਸਿਆ, ਧੀ ਦੇ ਨਾਜਾਇਜ਼ ਸੰਬੰਧਾਂ ਕਾਰਨ ਤਣਾਅ, ਪਰਵਾਸੀਆਂ



ਦੀਆਂ ਮੁਸ਼ਕਿਲਾਂ, ਗ਼ਰੀਬੀ ਤੇ ਵੇਸਵਾਗਮਨੀ, ਭਈਆਂ ਦੀ ਪੰਜਾਬੀ ਸਮਾਜਚਾਰੇ ਵਿੱਚ ਹੋਂਦ ਅਤੇ ਸਥਿਤੀ, ਪੱਛਮੀ ਸਭਿਆਚਾਰ ਦਾ ਖੁੱਲ੍ਹਾ-ਡੁੱਲ੍ਹਾ ਮਾਹੌਲ, ਦੂਹਰੇ ਮਿਆਰਾਂ ਵਾਲਾ ਜੀਵਨ, ਅਨੈਤਿਕ ਸੰਬੰਧਾਂ ਵਿੱਚੋਂ ਉਪਜੀ ਆਤਮ-ਗਿਲਾਨੀ ਦੀ ਭਾਵਨਾ, ਕੁੜੀਆਂ-ਮੁੰਡੇ ਵਿਦੇਸ਼ ਭੇਜਣ ਦੀ ਲਿਲਕ, ਔਰਤ-ਦਮਨ, ਫ਼ੋਕੀ ਜਗੀਰੂ ਹੈਂਕੜ, ਸਮਾਜਿਕ ਪ੍ਰਤੀਬੰਧ, ਵੇਸਵਾਗਮਨੀ ਦੇ ਦੂਰ-ਰਸ ਨਤੀਜੇ ਅਤੇ ਏਡਜ਼ ਰੋਗੀਆਂ ਦਾ ਦਲਿਤ ਪਾਤਰ ਬਣ ਜਾਣਾ ਆਦਿ ਉੱਪ ਵਿਸ਼ੇ ਹਨ।

'ਪੁਨਰ ਜਨਮ', 'ਉਣੀਂਦੀ ਨਦੀ' ਅਤੇ 'ਜਹਾਜ਼ ਵਾਲੀ ਟੈਂਕੀ' ਕਹਾਣੀਆਂ ਅੰਧ-ਵਿਸ਼ਵਾਸ਼, ਡੇਰਿਆਂ ਦੀ ਕਰੂਪਤਾ, ਡੇਰਿਆਂ 'ਤੇ ਕਬਜ਼ੇ, ਅਨਪੜ੍ਹ ਲੋਕਾਂ ਨੂੰ ਲੁੱਟਣ ਦੀਆਂ ਸਾਜਿਸ਼ਾਂ ਨੂੰ ਨੰਗਿਆਂ ਕਰਦੀਆਂ ਹਨ। 'ਜਹਾਜ਼ ਵਾਲੀ ਟੈਂਕੀ' ਪੰਜਾਬੀ ਬੰਦੇ ਦੀ ਵਿਦੇਸ਼ ਜਾਣ ਦੀ ਦੌੜ ਅਤੇ ਲੋਕਾਂ ਨੂੰ ਬਾਹਰ ਭੇਜਣ ਲਈ ਡੇਰਿਆਂ ਦੇ ਮੁਖੀਆਂ ਅਤੇ ਏਜੰਟਾਂ ਦੀ ਮਿਲੀਭੁਗਤ, ਜਾਇਦਾਦ ਦੇ ਕਬਜ਼ੇ, ਨਸ਼ਿਆਂ ਦਾ ਹੱਦੋਂ ਵੱਧ ਸੇਵਨ, ਕਰਜ਼ੇ ਦੀ ਸਮੱਸਿਆ, ਗਹਿਣੇ ਪਈਆਂ ਜ਼ਮੀਨਾਂ, ਜ਼ਮੀਨ ਜਾਇਦਾਦ 'ਤੇ ਕਬਜ਼ਾ ਕਰਨਾ, ਭਰਾਵਾਂ ਦੀਆਂ ਵੰਡੀਆਂ 'ਚ ਫ਼ਸਲਾਂ ਦੀ ਤਬਾਹੀ, ਕਿਸਾਨਾ ਦੀਆਂ ਆਤਮ-ਹੱਤਿਆਵਾਂ ਅਤੇ ਮੰਡੀ ਦੀਆਂ ਚੀਜ਼ਾਂ/ਵਸਤਾਂ ਦਾ ਆਕਰਸ਼ਣ ਮੁੱਖ ਵਿਸ਼ੇ 'ਪਰਵਾਸ' ਨਾਲ ਚਲਦੇ ਹੋਏ ਕਹਾਣੀ ਦੀ ਬਣਤਰ ਵਿੱਚ ਸੰਘਣਤਾ ਪੈਦਾ ਕਰਨ ਵਾਲੇ ਉੱਪ-ਵਿਸ਼ੇ ਹਨ।

'ਵਾਰਤਾਲਾਪ' ਕਹਾਣੀ ਦਾ ਅਜਿਹਾ ਤੱਤ ਹੈ ਜਿਸ ਨਾਲ ਕਹਾਣੀਕਾਰ ਨੇ ਯਥਾਰਥਕ ਪ੍ਰਭਾਵ ਪਾਉਣਾ ਹੁੰਦਾ ਹੈ। ਅਸੀਂ ਜ਼ਿੰਦਗੀ ਦਾ ਬਹੁਤ ਹਿੱਸਾ ਗੱਲਾਂ-ਬਾਤਾਂ ਵਿੱਚ ਗੁਜ਼ਾਰਦੇ ਹਾਂ। ਇਸ ਲਈ ਕਹਾਣੀ ਵਿੱਚ ਕੁਝ ਵਾਰਤਾਲਾਪ ਦਾ ਹੋਣਾ ਸੁਭਾਵਿਕ ਹੈ। ਇਹ ਵਾਰਤਾਲਾਪ ਕੁਦਰਤੀ, ਯਥਾਰਥਕ ਅਤੇ ਪਾਤਰਾਂ ਦੇ ਸੁਭਾਅ ਦੇ ਅਨੁਕੂਲ ਹੋਣਾ ਚਾਹੀਦਾ ਹੈ। ਅਜਮੇਰ ਸਿੱਧੂ ਨੇ ਆਪਣੀਆਂ ਕਹਾਣੀਆਂ ਵਿੱਚ ਯਥਾਰਥਕ ਵਾਰਤਾਲਾਪਾਂ ਦੀ ਸਿਰਜਣਾ ਕੀਤੀ ਹੈ। 'ਹੈਲੋ ਡੌਂਗ' ਕਹਾਣੀ ਦੇ ਪਾਤਰਾਂ ਦੀ ਗੱਲਬਾਤ ਯਥਾਰਥਕਤਾ ਦਾ ਪ੍ਰਭਾਵ ਪਾਉਂਦੀ ਹੈ :

"ਤੁਸੀਂ ਭੁੱਲਦੇ ਕਿਉਂ ਨੀ? ਮੇਰੇ ਵੱਲ ਦੇਖੋ। ਜੀਹਦਾ ਕੋਈ ਬਚਿਆ ਨੀ।" ਮੇਰੀ ਗੱਲ ਸੁਣ ਕੇ ਉਹ ਗੂੰਗੇ ਹੋ ਜਾਂਦੇ। ਅੱਖਾਂ 'ਚ ਅੱਥਰੂ ਵਹਿ ਤੁਰਦੇ। "ਬੰਦਾ ਬੰਦੇ ਨੂੰ ਭੁੱਲ ਜਾਂਦਾ। ਉਹਦੇ ਕੀਤੇ ਕੰਮਾਂ ਨੂੰ ਜਾਂ ਰਹਿ ਗਏ ਕੰਮਾਂ ਨੂੰ ਰੋਂਦਾ।"[13]

ਉਸ ਦੁਆਰਾ ਸਿਰਜੇ ਵਾਰਤਾਲਾਪ ਸਮੇਂ ਸਥਾਨ ਤੇ ਸਥਿਤੀਆਂ ਦੇ ਅਨੁਕੂਲ ਹਨ। ਉਸ ਨੇ ਪਾਤਰਾਂ ਦੀ ਆਪਸੀ ਵਾਰਤਾਲਾਪ ਦੁਆਰਾ ਕਹਾਣੀਆਂ ਨੂੰ ਰੌਚਕ ਬਣਾਇਆ ਹੈ। 'ਬੰਦ ਦਰਵਾਜ਼ਾ' ਕਹਾਣੀ ਵਿੱਚ ਖੂਹ 'ਤੇ ਪਾਣੀ ਭਰ ਰਹੀਆਂ ਬੁੜ੍ਹੀਆਂ ਵੱਲੋਂ ਚੇਲੇ ਦੀ ਰਾਤ ਦੀ ਹਾਲਤ ਦਾ ਵਰਨਣ ਕਰਦੇ ਵਾਰਤਾਲਾਪ ਬਹੁਤ ਰੌਚਕ ਹਨ ਜੋ ਕਹਾਣੀ ਨੂੰ ਸੁਆਦਲਾ ਬਣਾਉਂਦੇ ਹਨ :

"ਨੀ ਰਤਨੀਏ! ਰਾਤ ਤਾਂ ਕਹਿਰ ਹੋ ਗਿਆ। ਚੇਲੇ 'ਤੇ ਬੜੀ ਕਰੜਾਈ ਹੋਈ। ਬੜਾ ਸਖ਼ਤ ਪਹਿਰਾ ਸੀ। ਬਾਬਾ, ਸ਼ਹੀਦ ਪਿੰਡ ਨੂੰ ਬਖ਼ਸ਼ਣ। ਮੈਂ ਤੇ ਅੱਜ ਪ੍ਰਸ਼ਾਦ ਚੜ੍ਹਾਊਂ।" ਰਤਨੀ ਬੰਸੋ ਨਾਲੋਂ ਵੀ ਜ਼ਿਆਦਾ ਫ਼ਿਕਰਮੰਦ ਸੀ।"[14]

ਇਸੇ ਤਰ੍ਹਾਂ ਹੀ 'ਖੂਹ ਗਿੜਦਾ ਹੈ' ਕਹਾਣੀ ਵਿੱਚ 'ਮਾਂ' ਅਤੇ ਪੁੱਤਰ ਦੀ

ਵਾਰਤਾਲਾਪ ਹੈ :

> "ਕਰ ਦਿਓ। ਸਿਰਫ਼ ਹਫ਼ਤੇ ਲਈ। ਮੈਂ ਹਫ਼ਤੇ ਬਾਅਦ ਕੁੜੀ ਬਦਲਾਂਗਾ। ਏਨਾ ਕਹਿਣ ਦੀ ਦੇਰ ਸੀ, ਰਣਜੋਧ ਸਿੰਘ ਦੀਆਂ ਉਂਗਲਾਂ ਮੇਰੀਆਂ ਗੱਲ੍ਹਾਂ 'ਤੇ ਛਪ ਗਈਆਂ ਸਨ। "ਜੇ ਤੇਰੀ ਭੈਣ ਜਾਂ ਮੈਂ ਹਫ਼ਤੇ ਬਾਅਦ ਬੰਦਾ ਬਦਲੀਏ।" ਮੰਮੀ ਲੋਹੀ ਲਾਖੀ ਹੋਈ ਬੋਲੀ। "ਤੁਸੀਂ ਵੀ ਬਦਲੋ, ਆਜ਼ਾਦੀ ਨਾ' ਰਹੋ।"[15]

ਇਸ ਤਰ੍ਹਾਂ ਅਜਮੇਰ ਸਿੱਧੂ ਦੇ ਪਾਤਰਾਂ ਦੀ ਵਾਰਤਾਲਾਪ ਵਿੱਚੋਂ ਪਾਤਰਾਂ ਦੀ ਮਾਨਸਿਕਤਾ ਬਿਆਨ ਹੁੰਦੀ ਹੈ। ਉਹ ਆਪਣੇ ਪਾਤਰਾਂ ਦੀ ਵਾਰਤਾਲਾਪ ਵਿੱਚ ਯਥਾਰਥ ਬਿਆਨ ਕਰਦਾ ਹੈ। ਅਜਮੇਰ ਸਿੱਧੂ ਦੀ ਕਹਾਣੀ ਦਾ ਇੱਕ ਹੋਰ ਕਲਾਤਮਕ ਗੁਣ ਇਸ ਦੀ ਸੰਬੋਧਨੀ ਸ਼ੈਲੀ ਹੈ। ਇਹ ਇੱਕ ਥਾਂ ਨਹੀਂ, ਸਗੋਂ ਕਈ ਥਾਵਾਂ 'ਤੇ ਵੱਖ-ਵੱਖ ਪਾਤਰਾਂ ਦੇ ਮੂੰਹੋਂ ਇੱਕ ਦੂਜੇ ਨੂੰ ਸੰਬੋਧਨ ਦੇ ਰੂਪ 'ਚ ਹੈ। ਉਹ ਕਹਾਣੀਆਂ ਵਿੱਚ ਨਿੱਕੇ-ਨਿੱਕੇ ਵੇਰਵੇ ਪੇਸ਼ ਕਰਦਾ ਹੈ। ਉਹ ਲੋਕ ਮਾਨਸਿਕਤਾ ਨੂੰ ਪੇਸ਼ ਕਰਦਿਆਂ ਸੰਬੋਧਨੀ ਸ਼ੈਲੀ ਦੀ ਵਰਤੋਂ ਕਰਦਾ ਹੈ। ਇਸ ਨਾਲ ਬਿਰਤਾਂਤ ਦਿਲਚਸਪ ਬਣਦਾ ਹੈ ਅਤੇ ਕਹਾਣੀ ਯਥਾਰਥ ਦੇ ਨੇੜੇ ਪਹੁੰਚਦੀ ਹੈ। ਉਹ ਪਾਤਰ ਦੀ ਬੁਰਾਈ ਪੇਸ਼ ਕਰਦਿਆਂ ਇਸ ਕਲਾਤਮਕ ਜੁਗਤ ਦੀ ਵਰਤੋਂ ਸਫ਼ਲਤਾ ਸਹਿਤ ਕਰਦਾ ਹੈ। ਉਸ ਦੀ ਕਹਾਣੀ 'ਬੰਦ ਦਰਵਾਜ਼ਾ' ਵਿੱਚ ਮੁੱਖ ਪਾਤਰ ਦੀ ਗ਼ਲਤ ਹਰਕਤ ਦੇ ਪੱਖ ਵਿੱਚ ਉਸ ਦੀ ਮਾਂ ਗੁਆਂਢੀਆਂ ਦੀ ਨੂੰਹ ਨੂੰ ਸੰਬੋਧਨ ਕਰਦੀ ਹੈ :

> "ਨੀ ਬਹੂ, ਇਹਨੂੰ ਕਿਤੇ ਸੁਰਤ ਆ। ਇਹਦੇ ਬੱਸ ਕੁਸ ਨਹੀਂ ਹੈਗਾ। ਭੂਤ ਚੁੜੇਲ ਟਿਕਣ ਦਿੰਦੇ ਨੇ? ਉਹ ਜਿੱਧਰ ਚਾਹੁਣ ਲੈ ਕੇ ਤੁਰ ਪੈਂਦੇ ਨੇ। ਇਹਨੇ ਤਾਂ ਕਿਸੇ ਕੁੜੀ ਵੱਲ ਅੱਖ ਚੁੱਕ ਕੇ ਨੀਂ ਦੇਖਿਆ।"
>
> "ਨਾ, ਹੁਣ ਆਹ ਕੀ ਖੇਹ ਪੁਆਈ ਆ?"
>
> "ਨਾ, ਤੂੰ ਹੀ ਦੱਸ। ਤੂੰ ਐਨੇ ਸਾਲਾਂ ਦੀ ਵਸਦੀ ਏਂ। ਅੱਗੇ ਕਦੇ ਇੱਦਾਂ ਹੋਈ ਆ।" ਬੀਬੀ ਬੋਲੀ ਜਾ ਰਹੀ ਸੀ।
>
> "ਜਾਹ ਧੀਏ, ਪੈ ਜਾਹ। ਤੂੰ ਵੀ ਮੇਰੀ ਦੀਪੀ ਅਰਗੀ ਧੀ ਏਂ। ਸਮਝ ਲੈ ਇਹਨੇ ਦੀਪੀ ਨਾਲ...। ਇਹਦੇ ਬਸ ਕੁਸ਼ ਨੀਂ। ਅਕਲ 'ਤੇ ਪਰਦਾ ਪਾ ਤਾਂ ਭੂਤ ਚੁੜੇਲਾਂ ਨੇ।"[16]

ਪੰਜਾਬੀ ਬਿਰਤਾਤਾਂ ਦੇ ਅੰਦਰਲੇ ਸੰਗਠਨ ਵੱਲ ਗਹੁ ਕਰੀਏ ਤਾਂ ਬਹੁਤੇ ਬਿਰਤਾਂਤਕਾਰ ਪ੍ਰਮਾਣਿਕ ਅਨੁਭਵ ਦੇ ਗ਼ਲਪੀ ਬਿੰਬ ਤੋਂ ਵਧੀਕ ਬੌਧਿਕ ਵਿਚਾਰਾਂ ਦੇ ਸੰਭਾਵੀ ਪ੍ਰਸੰਗ ਸਿਰਜਣ ਦੇ ਆਹਰ ਵਿੱਚ ਰਹੇ ਹਨ। ਲੇਖਕ ਬਿਰਤਾਂਤਕਾਰ ਨਾਲੋਂ ਵਧੇਰੇ ਟਿੱਪਣੀਕਾਰ, ਸਰਵੇਕਾਰ ਜਾਂ ਪ੍ਰਚਾਰਕ ਦੀ ਭੂਮਿਕਾ ਨਿਭਾਉਂਦਾ ਰਿਹਾ ਹੈ। ਅਜਮੇਰ ਸਿੱਧੂ ਦੀਆਂ ਕਹਾਣੀਆਂ ਵਿੱਚ ਬੌਧਿਕ ਸੁਰ ਤਾਂ ਝਲਕਦੀ ਹੈ, ਪਰ ਉਹ ਬਿਰਤਾਂਤਕਾਰ ਦੀ ਸਿੱਧੀ ਦਖ਼ਲ-ਅੰਦਾਜ਼ੀ ਦੀ ਥਾਂ ਪਾਤਰਾਂ ਦੇ ਵਾਰਤਾਲਾਪਾਂ ਰਾਹੀਂ ਬਿਰਤਾਂਤ ਨੂੰ ਦਾਰਸ਼ਨਿਕ ਛੋਹਾਂ ਪ੍ਰਦਾਨ ਕਰਨ ਦੀ ਕੋਸ਼ਿਸ਼ ਕਰਦਾ ਹੈ। 'ਹੈਲੋ ਡੌਗ' ਕਹਾਣੀ ਵਿੱਚ ਅਸੀਂ ਇਹ ਪ੍ਰਸੰਗ ਵੇਖ ਸਕਦੇ ਹਾਂ। ਉਸ ਦੀ ਵਾਰਤਾਲਾਪ ਅੰਦਰ ਇੱਕ ਫ਼ਿਲਾਸਫ਼ਰ ਵਾਂਗ ਕਈ ਥਾਵਾਂ 'ਤੇ ਡੂੰਘੀ ਸਿਆਣਪ ਦਿਖਾਈ ਦਿੰਦੀ ਹੈ। ਮਾਸਟਰ ਦੀ ਵਾਰਤਾਲਾਪ ਅੰਦਰੋਂ



ਦਾਰਸ਼ਨਿਕਤਾ ਸਾਫ਼ ਝਲਕਦੀ ਹੈ :

> ਬੀਤਿਆ ਜੇ ਦੁੱਖ ਦੇਵੇ। ਭੁੱਲ ਜਾਣਾ ਚਾਹੀਦਾ। ਭਵਿੱਖ ਪਿਆਰਾ ਹੋਣਾ ਚਾਹੀਦਾ। ਬਾਹਾਂ ਅੱਡੀ ਖੜ੍ਹੇ ਭਵਿੱਖ ਨਾਲ ਗਲਵੱਕੜੀ ਪਾਉਣੀ ਚਾਹੀਦੀ ਆ।[17]

'ਅੰਬਰ ਵੱਲ ਉੱਠੇ ਹੱਥ' ਕਹਾਣੀ ਵਿੱਚ ਮਾਸੀ ਨੂੰ 'ਰੀਤੂ' ਔਰਤ ਸੰਬੰਧੀ ਇੱਕ ਫ਼ਿਲਾਸਫ਼ਰ ਵਾਗ ਸਮਝਾਉਂਦੀ ਹੈ :

> "ਬੋਲਣਾ ਵੀ ਗੁਨਾਹ ਹੁੰਦੈ? ਅੱਜ ਤੱਕ ਔਰਤ ਬੋਲੀ ਹੀ ਨਹੀਂ। ਚੁੱਪ ਰਹੀ ਆ। ਔਰਤ ਦੀ ਚੁੱਪ ਨੇ ਹੀ ਉਹਨੂੰ ਰੋਲਿਆ। ਇਹਦੇ ਵਰਗੀਆਂ ਖ਼ੁਦਕੁਸ਼ੀ ਕਰਦੀਆਂ ਨੇ ਜਾਂ ਰੀਂਘ-ਰੀਂਘ ਕੇ ਮਰਦੀਆਂ ਨੇ।"[18]

ਵਾਤਾਵਰਣ ਕਹਾਣੀ ਦਾ ਜ਼ਰੂਰੀ ਅਤੇ ਅਨਿੱਖੜਵਾਂ ਹਿੱਸਾ ਹੈ। ਕੋਈ ਕਹਾਣੀ ਵਾਤਾਵਰਣ ਤੋਂ ਬਗ਼ੈਰ ਸਿਰਜੀ ਨਹੀਂ ਜਾ ਸਕਦੀ। ਇਹ ਵੱਖਰੀ ਗੱਲ ਹੈ ਕਿ ਕਿਸੇ ਕਹਾਣੀ ਵਿੱਚ ਵਾਤਾਵਰਣ ਨੂੰ ਸਾਕਾਰ ਕਰਨ ਵਾਲੇ ਵੇਰਵੇ ਘੱਟ ਹੋਣ ਤੇ ਕਿਸੇ ਵਿੱਚ ਵੱਧ। ਬਿਰਤਾਂਤ ਵਿੱਚੋਂ ਸਾਕਾਰ ਹੁੰਦੇ ਜੀਵਨ ਦੇ ਵੇਰਵਿਆਂ ਦੀ ਵਾਤਾਵਰਣ ਤੋਂ ਬਿਨਾ ਕੋਈ ਮਹੱਤਤਾ ਨਹੀਂ। ਪਾਤਰਾਂ ਨੂੰ ਇੱਕ ਖ਼ਾਸ ਮਾਹੌਲ ਵਿੱਚ ਵਿਚਰਨਾ ਪੈਂਦਾ ਹੈ। ਵਾਤਾਵਰਣ ਹਰ ਕਹਾਣੀ ਵਿੱਚ ਹਰ ਥਾਂ ਵਿਕਸਿਤ ਪ੍ਰਕਿਰਿਆ ਵਿੱਚ ਹੁੰਦਾ ਹੈ। ਇਹ ਕਹਾਣੀ ਦੇ ਸ਼ੁਰੂ ਤੋਂ ਅਖ਼ੀਰ ਤੱਕ ਰਮਿਆ ਹੁੰਦਾ ਹੈ। ਵਾਤਾਵਰਣ ਦਾ ਸੰਬੰਧ ਸਥਾਨ, ਸਥਿਤੀ ਅਤੇ ਦੇਸ਼ ਨਾਲ ਹੁੰਦਾ ਹੈ। ਅਜਮੇਰ ਸਿੱਧੂ ਦੀਆਂ ਕਹਾਣੀਆਂ ਵਿੱਚ ਵਾਤਾਵਰਣ ਦਾ ਢੁੱਕਵਾਂ ਚਿਤਰਣ ਹੋਇਆ ਮਿਲਦਾ ਹੈ। ਇਹ ਵਾਤਾਵਰਣ ਪੇਂਡੂ ਵੀ ਹੋ ਸਕਦਾ ਹੈ ਅਤੇ ਸ਼ਹਿਰੀ ਵੀ। ਇਹ ਕਹਾਣੀ ਦੀ ਲੋੜ 'ਤੇ ਨਿਰਭਰ ਕਰਦਾ ਹੈ। ਅਜਮੇਰ ਸਿੱਧੂ ਦੀਆਂ ਕਹਾਣੀਆਂ ਵਿੱਚ ਵਾਤਾਵਰਣ ਸਿਰਜਣਾ ਸਮੇਂ, ਸਥਾਨ ਅਤੇ ਦੇਸ਼ ਕਾਲ ਦੇ ਅਨੁਕੂਲ ਹੈ :

> ਜਿੱਥੇ ਮੈਂ ਮੰਗਤਿਆਂ ਨੂੰ ਦੇਖ ਕੇ ਸੜ ਜਾਂਦਾ। ਉੱਥੇ ਕੰਮ 'ਤੇ ਜਾਂਦੇ ਲੋਕਾਂ ਨੂੰ ਦੇਖ ਕੇ ਬੜਾ ਖ਼ੁਸ਼ ਹੁੰਦਾ। ਬਲਦਾਂ ਦੇ ਗਲ਼ਾਂ ਵਿੱਚ ਪਈਆਂ ਟੱਲੀਆਂ ਦਾ ਸੰਗੀਤ ਬੜਾ ਪਿਆਰਾ ਲਗਦਾ। ਹਲਟਾਂ ਨੇ ਆਪਣਾ ਵੱਖਰਾ ਹੀ ਰਾਗ ਛੇੜਿਆ ਹੁੰਦਾ। ਤ੍ਰੇਲ ਭਰੇ ਘਾਹ ਉੱਤੇ ਨੰਗੇ ਪੈਰ ਟਿਕਾਉਂਦਾ। ਸਰੀਰ ਅੰਦਰ ਸ਼ਾਂਤੀ ਵਰਗੀ ਝਰਨਾਹਟ ਉੱਠਦੀ। ਮੇਰਾ ਮਨ ਪੈਲੀਆਂ ਵਿੱਚ ਖੜ੍ਹੀਆਂ ਫ਼ਸਲਾਂ ਨਾਲ ਗੱਲਾਂ ਕਰਨ ਲਗਦਾ। ਮੈਂ ਉਨ੍ਹਾਂ ਨਾਲ ਆਪਣਾ ਦੁੱਖ ਸਾਂਝਾ ਕਰਦਾ। ਮੈਂ ਹਰ ਫ਼ਿਰਨੀ ਝੂਮਦੀਆਂ ਫ਼ਸਲਾਂ ਵਾਂਗ ਗੀਤ ਗਾਉਣ ਲੱਗ ਪੈਂਦਾ। ਆਪਣੇ ਢੱਗਿਆਂ ਦੀਆਂ ਪੂੰਛਾਂ ਮਰੋੜਦਾ। ਉੱਚੀ ਹੇਕ ਚੁੱਕ ਦਿੰਦਾ।[19]

"ਆਧੁਨਿਕ ਕਹਾਣੀ ਦਾ ਛੋਟਾ-ਕੈਨਵਸ ਅਰਥ-ਸੰਚਾਰ ਲਈ ਕੁਝ ਅਜਿਹੀਆਂ ਜੁਗਤਾਂ ਦੀ ਵੀ ਵਰਤੋਂ ਕਰ ਸਕਦਾ ਹੈ, ਜਿਹੜੀਆਂ ਸ਼ੁੱਧ ਰੂਪ ਵਿੱਚ ਬਿਰਤਾਂਤਕ ਨਹੀਂ ਹੁੰਦੀਆਂ। ਮਿਸਾਲ ਵਜੋਂ ਕਹਾਣੀਕਾਰ ਆਪਣੇ ਵੱਲੋਂ ਪਾਤਰਾਂ, ਸਥਿਤੀਆਂ, ਵਾਤਾਵਰਣ, ਕਾਰਜ ਜਾਂ ਕਾਰਜ ਦੇ ਪ੍ਰਯੋਜਨ ਬਾਰੇ ਕੁਝ ਤੱਥਮੂਲਕ ਸੰਕੇਤ, ਟਿੱਪਣੀਆਂ ਜਾਂ ਪਰਿਚੈ

ਮੂਲਕ ਇੰਦਰਾਜ਼ ਸ਼ਾਮਿਲ ਕਰ ਸਕਦਾ ਹੈ।"[20] ਅਜਮੇਰ ਸਿੱਧੂ ਨੇ ਆਪਣੀਆਂ ਕਹਾਣੀਆਂ ਵਿੱਚ ਇਨ੍ਹਾਂ ਜੁਗਤਾਂ ਦੀ ਵਰਤੋਂ ਕਰਨ ਤੋਂ ਗੁਰੇਜ਼ ਕੀਤਾ ਹੈ। ਉਸ ਦੀਆਂ ਕਹਾਣੀਆਂ ਛੋਟੇ-ਕੈਨਵਸ ਵਿੱਚ ਹੀ ਪੂਰਾ ਅਰਥ-ਸੰਚਾਰ ਕਰਨ ਦੇ ਯੋਗ ਹਨ। 'ਹੈਲੋ ਡੌਂਗ' ਕਹਾਣੀ ਵਿੱਚ ਉਸ ਨੇ ਦਾਰਸ਼ਨਕ ਟਿੱਪਣੀਆਂ ਨੂੰ ਵੀ ਮਾਸਟਰ ਪਾਤਰ ਰਾਹੀਂ ਅਖਵਾਇਆ ਹੈ :

> ਬੰਦਾ ਬੰਦੇ ਨੂੰ ਭੁੱਲ ਜਾਂਦਾ ਉਹਦੇ ਕੀਤੇ ਕੰਮਾਂ ਜਾਂ ਰਹਿ ਗਏ ਕੰਮ ਨੂੰ ਰੋਂਦਾ।[21]
> ਬੀਤਿਆ ਜੇ ਦੁੱਖ ਦੇਵੇ। ਭੁੱਲ ਜਾਣਾ ਚਾਹੀਦਾ। ਭਵਿੱਖ ਪਿਆਰਾ ਹੋਣਾ ਚਾਹੀਦਾ। ਬਾਹਾਂ ਅੱਡੀ ਖੜ੍ਹੇ ਭਵਿੱਖ ਨਾਲ ਗਲਵੱਕੜੀ ਪਾਉਣੀ ਚਾਹੀਦੀ ਆ।[22]

ਕਹਾਣੀ ਭਾਵੇਂ ਨਾਟਕ ਨਾਲੋਂ ਭਿੰਨ ਹੈ ਪਰ ਇਸ ਵਿੱਚ ਨਾਟਕੀ ਜੁਗਤਾਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਆਧੁਨਿਕ ਕਹਾਣੀ ਵਿੱਚ ਪਾਤਰਾਂ ਦਾ ਆਪਸੀ ਸੰਵਾਦ, ਸਿੱਧੇ ਰੂਪ ਵਿੱਚ ਚਿਤਰਨ ਦੀ ਜੁਗਤ, ਇਸੇ ਦਾ ਪ੍ਰਮਾਣ ਹੈ। ਸਿੱਧੂ ਦੀ ਸ਼ੈਲੀ ਵਿਗਿਆਨਕ ਕਿਸਮ ਦੀ ਹੈ। ਸ਼ੈਲੀ ਹੀ ਹੈ ਜੋ ਪਾਠਕ ਨੂੰ ਪ੍ਰਭਾਵਿਤ ਕਰਦੀ ਹੈ। ਇਹ ਪਾਠਕ ਨੂੰ ਸਿੱਧੇ ਰੂਪ 'ਚ ਸੰਬੋਧਿਤ ਹੁੰਦੀ ਹੈ। ਉਸ ਦੀਆਂ ਕਹਾਣੀਆਂ ਵਿਚਲੇ ਵਿਸ਼ੇ, ਪਲਾਟ, ਘਟਨਾਵਾਂ ਪਾਠਕ ਦੇ ਅੰਦਰਲੇ ਮਨ ਨੂੰ ਝੰਜੋੜ ਕੇ ਰੱਖ ਦਿੰਦੀਆਂ ਹਨ। ਉਹ ਆਪਣੀਆਂ ਕਹਾਣੀਆਂ ਦੀ ਸ਼ੁਰੂਆਤ ਨਾਟਕੀ ਢੰਗ ਨਾਲ ਕਰਦਾ ਹੈ। ਉਹ ਪਾਠਕ ਦੇ ਸੁਭਾਅ ਨੂੰ ਚੰਗੀ ਤਰ੍ਹਾਂ ਸਮਝਦਾ ਹੈ ਅਤੇ ਮਨੁੱਖੀ ਭਾਵਨਾਵਾਂ ਨੂੰ ਸਾਕਾਰ ਕਰਨ ਦੀ ਕਲਾ ਤੋਂ ਵਾਕਿਫ਼ ਹੈ। ਉਹ ਉਦਾਸ, ਗ਼ਮਗ਼ੀਨ, ਭਾਵੁਕ ਤੇ ਕਾਵਿਮਈ ਬੋਲਾਂ ਨਾਲ ਕਹਾਣੀ ਸ਼ੁਰੂ ਕਰਦਾ ਹੈ। ਕਹਾਣੀ ਦਾ ਆਰੰਭ ਹੀ ਪਾਠਕ ਨੂੰ ਆਪਣੇ ਵੱਲ ਖਿੱਚ ਲੈਂਦਾ ਹੈ ਤੇ ਉਹ ਕਹਾਣੀ ਦੇ ਨਾਲ ਤੁਰ ਪੈਂਦਾ ਹੈ। ਕਹਾਣੀ 'ਇਸ ਵਾਰ ਨਹੀਂ' ਵਿੱਚ :

> ਚੰਦ ਨੂੰ ਗ੍ਰਹਿਣ ਲੱਗ ਗਿਆ। ਨ੍ਹੇਰਾ ਖਾਣ ਨੂੰ ਪੈਂਦਾ। ਮੈਂ ਤਾਂ ਡਰਦੀ ਅੰਦਰ ਆ ਵੜੀ ਆਂ। ਹੋਰ ਅੰਨ੍ਹੀ ਨਾ ਹੋ ਜਾਮਾਂ। ਉਹਦਾ ਕਿਆ ਪਤਾ। ਆਏ ਕਿ ਨਾ ਆਏ। ਪਰਸੋਂ ਦਾ ਵ੍ਹੈਦਾ ਕਰ ਕੇ ਗਿਆ ਹਜ਼ਾ ਤੱਕ ਨੀ ਮੁੜਿਆ। ਨਾ ਕੋਈ ਫੜਾ ਫ਼ੂਨ ਆਇਆ। ਐਡੀ ਵੱਡੀ ਕੋਠੀ ਖਾਣ ਨੂੰ ਪੈਂਦੀ ਆ। ਬਾਕੀ ਜੀਅ ਜੰਤ ਸੁੱਖ ਦੀ ਨੀਂਦੇ ਸੁੱਤਾ ਪਿਆ। ਇਨੇ ਮਰ ਜਾਣੀ ਨੇ ਰੋ-ਰੋ ਬੁਰਾ ਹਾਲ ਕੀਤਾ ਹੋਇਆ।[23]

'ਕਬਰ 'ਚ ਦਫ਼ਨ ਹਜ਼ਾਰ ਵਰ੍ਹੇ' ਕਹਾਣੀ 'ਚ ਵੀ ਮੁੱਖ ਪਾਤਰ ਉਦਾਸੀ ਦੇ ਆਲਮ ਤੋਂ ਕਹਾਣੀ ਸ਼ੁਰੂ ਕਰਦਾ ਹੋਇਆ ਆਖਦਾ ਹੈ :

> ਮੈਂ ਲੈਬ ਵਿੱਚ ਬੈਠਾ ਐੱਸ.ਪੀ. ਸ਼ੁਕਲਾ ਦੇ ਫ਼ੋਨ ਦੀ ਬੇਸਬਰੀ ਨਾਲ ਉਡੀਕ ਕਰ ਰਿਹਾ ਹਾਂ। ...ਰਿਪੋਰਟ ਦੇਣ ਪਿੱਛੋਂ ਮੈਂ ਸਿੱਧਾ ਲੈਬ ਵਿੱਚ ਆ ਗਿਆ ਸੀ... ਮੈਂ ਉਨ੍ਹਾਂ ਤੋਂ ਉਸ ਕੁਕਰਮੀ ਦਾ ਨਾਂ ਵੀ ਪੁੱਛਿਆ। ਉਨ੍ਹਾਂ ਨੇ 'ਕੁਝ ਮਿੰਟ ਠਹਿਰ ਕੇ ਦੱਸਦਾਂ' ਕਹਿ ਕੇ ਫ਼ੋਨ ਕੱਟ ਦਿੱਤਾ। ਮੈਂ ਪੁਲਿਸ ਨੂੰ ਰਿਪੋਰਟ ਦੇਣ ਵੇਲੇ ਤਾਂ ਉਤਸ਼ਾਹ ਵਿੱਚ ਸੀ। ਹੁਣ ਜਦ ਐੱਸ.ਪੀ. ਸਾਹਿਬ ਦੀ ਵਾਪਸੀ



> ਕਾਲ ਵੀ ਨਹੀਂ ਆਈ। ਉਦਾਸ ਹੋ ਗਿਆ ਹਾਂ।[24]

ਕਹਾਣੀ ਵਿੱਚ ਪਾਤਰ ਮਹੱਤਵਪੂਰਨ ਭੂਮਿਕਾ ਨਿਭਾਉਂਦੇ ਹਨ। ਅਜਮੇਰ ਸਿੱਧੂ ਦੀਆਂ ਕਹਾਣੀਆਂ ਵਿਚਲੇ ਪਾਤਰ ਅੰਤਾਂ ਦੇ ਸੰਵੇਦਨਸ਼ੀਲ ਅਤੇ ਸੰਤਾਪਗ੍ਰਸਤ ਹਨ। ਉਨ੍ਹਾਂ ਦਾ ਦਮਨ ਕੀਤਾ ਜਾਂਦਾ ਹੈ। ਦਮਨ ਦਾ ਕਾਰਨ ਸਮਾਜਿਕ-ਸਭਿਆਚਾਰਕ ਅਤੇ ਰਾਜਨੀਤਿਕ ਪਰਿਸਥਿਤੀਆਂ ਬਣਦੀਆਂ ਹਨ। ਅਜੋਕੇ ਪੂੰਜੀਵਾਦੀ ਸਭਿਆਚਾਰ ਵਿੱਚ ਅਜਿਹੀਆਂ ਅਨੇਕਾਂ ਮਿਸਾਲਾਂ ਹਨ ਜਿੱਥੇ ਮਨੁੱਖ ਮਾਨਸਿਕ ਰੋਗ ਦਾ ਸ਼ਿਕਾਰ ਹੋ ਜਾਂਦਾ ਹੈ ਕਿਉਂਕਿ ਉਸ ਦਾ ਦਮਨ ਹੀ ਏਨਾ ਵਧੇਰੇ ਕੀਤਾ ਜਾਂਦਾ ਹੈ ਇਹ ਦਮਨ ਸਰੀਰਕ ਦੀ ਬਜਾਇ ਮਾਨਸਿਕ ਵਧੇਰੇ ਹੈ।

ਉਹ ਪੰਜਾਬ ਦੇ ਪੜ੍ਹੇ-ਲਿਖੇ ਮੱਧਵਰਗੀ ਪਰਿਵਾਰਾਂ ਨੂੰ ਜਦੋਂ ਆਦਰਸ਼ਹੀਣ ਹੋ ਕੇ 'ਵਿਕਾਸ' ਅਤੇ 'ਸੈੱਟ' ਹੋਣ ਦੀ ਚੂਹਾ ਦੌੜ ਵਿੱਚ ਵੇਖਦਾ ਹੈ ਤਾਂ 'ਖੂਹ ਗਿੜਦਾ ਹੈ' ਦਾ ਨੌਜਵਾਨ ਪਾਤਰ 'ਯੁੱਧਵੀਰ ਸਿੰਘ', 'ਖ਼ੁਸ਼ਕ ਅੱਖ ਦਾ ਖ਼ਾਬ' ਦਾ 'ਪਰਮਵੀਰ' ਅਤੇ 'ਈਵਾਨ ਈਲੀਚ ਦੀ ਦੂਜੀ ਮੌਤ' ਦੇ 'ਹਰਸੇਵ' ਪਾਤਰਾਂ ਦੀ ਸਿਰਜਣਾ ਕਰਦਾ ਹੈ। ਇਹ ਪਾਤਰ ਲੇਖਕ ਦੇ ਘੜੇ ਨਹੀਂ ਸਗੋਂ ਉਸ ਪ੍ਰਬੰਧ ਦੀ ਉਪਜ ਹਨ ਜਿੱਥੋਂ ਦਾ ਮੱਧਵਰਗ ਕਿਸੇ ਉੱਚੀ-ਸੁੱਚੀ ਵਿਚਾਰਧਾਰਾ ਨਾਲ ਜੁੜਨ ਦੀ ਥਾਂ ਅਖੌਤੀ ਖੋਖ਼ਲੇ ਆਦਰਸ਼ਾਂ ਤੇ ਉੱਚੇ ਸੁਪਨਿਆਂ ਲਈ ਤਰਲੋਮੱਛੀ ਹੈ।

ਅਜਮੇਰ ਸਿੱਧੂ ਤਰਕਸ਼ੀਲ ਰਚਨਾਕਾਰ ਹੈ। ਉਸ ਦੀ ਤਰਕਸ਼ੀਲਤਾ ਉਸ ਦੀਆਂ ਰਚੀਆਂ ਕਹਾਣੀਆਂ ਵਿੱਚੋਂ ਗੰਭੀਰ ਕਿਸਮ ਦੇ ਵਿਅੰਗ ਅਤੇ ਕਟਾਕਸ਼ ਨਾਲ ਭਰੇ ਹੋਏ ਕਥਾ ਜਗਤ ਦੀ ਉਸਾਰੀ ਕਰਨ ਵਿੱਚੋਂ ਪ੍ਰਗਟ ਹੁੰਦੀ ਹੈ। ਉਸ ਦੀ ਵੱਡੀ ਬਿਰਤਾਂਤਕ ਜੁਗਤ ਤੀਖਣ ਵਿਅੰਗ ਅਤੇ ਕਟਾਕਸ਼ ਦੀ ਹੈ। ਵਿਅੰਗ ਰਾਹੀਂ ਉਹ ਆਪਣੀ ਗੱਲ ਕਹਿਣ ਦੇ ਅਤੇ ਯਥਾਰਥ, ਜੋ ਵਹਿਮਾਂ-ਭਰਮਾਂ ਅਤੇ ਅੰਧ-ਵਿਸ਼ਵਾਸ਼ਾਂ ਵਿੱਚ ਫ਼ਸੇ ਲੋਕਾਂ ਦਾ ਹੈ, ਉਸ ਨੂੰ ਪੇਸ਼ ਕਰਨ ਵਿੱਚ ਸਫ਼ਲ ਹੋਇਆ ਹੈ। 'ਪਿੱਠਭੂਮੀ' ਕਹਾਣੀ ਦੀ ਕੇਂਦਰੀ ਪਾਤਰ ਜੋ ਜੋਤਿਸ਼ ਦਾ ਕੰਮ ਕਰਦੀ ਹੈ ਨੂੰ ਵਿਅੰਗਾਤਮਕ ਢੰਗ ਰਾਹੀਂ ਪੇਸ਼ ਕਰਦਾ ਹੈ। ਉਹ ਲੋਕਾਂ ਨੂੰ ਤਾਂ ਟੇਵੇ ਬਣਾ ਕੇ ਦਿੰਦੀ ਹੈ ਪਰ ਆਪ ਹਮੇਸ਼ਾ ਮੁਸੀਬਤ 'ਚ ਫ਼ਸੀ ਰਹਿੰਦੀ ਹੈ। ਸਾਰੀ ਕਹਾਣੀ ਇਸ ਕੇਂਦਰੀ ਪਾਤਰ ਦੇ ਦ੍ਰਿਸ਼ਟੀ-ਬਿੰਦੂ ਤੋਂ ਹੀ ਉੱਸਰੀ ਹੈ। ਰਚਨਾਕਾਰ ਨੇ ਸੂਖ਼ਮ ਛੋਹਾਂ ਨਾਲ ਉਸ ਦੇ ਪਾਤਰ ਨੂੰ ਵਿਅੰਗ ਸਹਿਤ ਪੇਸ਼ ਕਰਨ ਵਿੱਚ ਸਫ਼ਲ ਹੋਇਆ ਹੈ। 'ਨਚੀਕੇਤਾ ਦੀ ਮੌਤ' ਅਤੇ 'ਬੰਦ ਦਰਵਾਜ਼ਾ' ਤਾਂ ਪੂਰੀਆਂ ਹੀ ਵਿਅੰਗਭਾਵੀ ਹਨ। ਉਸ ਦੀ ਹਰ ਇੱਕ ਕਹਾਣੀ ਵਿੱਚ ਤਰਕਸ਼ੀਲ ਵਿਅੰਗ ਮੌਜੂਦ ਹੈ। ਉਸ ਦੇ ਪਾਤਰ ਬੇਵਸੀ ਭਰੀ ਸਥਿਤੀ ਵਿਚਕਾਰ ਖੰਡਿਤ ਮਾਨਸਿਕਤਾ ਦੇ ਸ਼ਿਕਾਰ ਹਨ। ਜੋ ਕੁਝ ਸਿਰਜਿਆ ਹੈ ਉਸ 'ਤੇ ਕੀਤਾ ਵਿਅੰਗ ਸੁਭਾਵਿਕ ਰੂਪ ਵਿੱਚ ਉਘੜਦਾ ਹੈ। ਉਸ ਨੇ ਉੱਤਮ ਪੁਰਖ਼ ਅਤੇ ਅੰਨਯ ਪੁਰਖ਼ ਪਾਤਰਾਂ ਦੀ ਵਰਤੋਂ ਕੀਤੀ ਹੈ। ਉੱਤਮ ਪੁਰਖ਼ੀ "ਬਿਰਤਾਂਤ ਵਿੱਚ ਘਟਨਾਵਾਂ ਨਾਲ ਨਿਕਟਭਾਵੀ ਸਾਂਝ ਹੋਣ ਦੀ ਸੰਭਾਵਨਾ ਵਧੇਰੇ ਹੁੰਦੀ ਹੈ। ਹਰ ਦ੍ਰਿਸ਼, ਹਰ ਬੋਲ, ਹਰ ਘਟਨਾ 'ਮੈਂ' ਦੇ ਪ੍ਰਿਜ਼ਮ ਰਾਹੀਂ ਛਣ-ਛਣ ਕੇ ਰੂਪ ਗ੍ਰਹਿਣ ਕਰਦੀ ਹੈ, ਪਰ ਅਜਿਹੇ ਬਿਰਤਾਂਤ ਵਿੱਚ ਵੀ ਬਿਰਤਾਂਤਕਾਰ ਦਾ ਸ੍ਵੈ-ਕੇਂਦਰਤ ਜਾਂ ਅਰੋਪਤ ਸ੍ਵੈ ਦੀ ਪਰਿਕਰਮਾ ਕਰਨ ਦਾ ਰੁਝਾਨ ਪ੍ਰਮਾਣਿਕ ਸੱਚ ਨੂੰ ਪੇਸ਼ ਕਰਨ ਦੀ ਥਾਂ ਆਪਣੇ ਅਹੰ ਦੇ ਸਥਾਪਨ ਦਾ ਲਖਾਇਕ ਹੈ।"[25]

ਅਜਮੇਰ ਸਿੱਧੂ ਉੱਤਮ ਪੁਰਖ਼ੀ ਬਿਰਤਾਂਤ ਰਾਹੀਂ ਅਤੇ ਪਾਤਰਾਂ ਦੀ 'ਮੈਂ' ਰਾਹੀਂ

ਜਿਹੜਾ ਕਲਾਤਮਕ ਲਹਿਜਾ ਸਿਰਜਦਾ ਹੈ, ਉਹ ਇਸੇ ਸੋਝੀ ਦਾ ਪ੍ਰਮਾਣ ਹੈ। ਉਹ ਉੱਤਮ ਪੁਰਖ਼ੀ ਬਿਰਤਾਂਤ ਵਿੱਚ 'ਮੈਂ' ਨਾਇਕਾ ਰਾਹੀਂ ਆਪਣੀ ਨਿੱਜੀ ਹੋਂਦ ਦਾ ਹੀ ਭਰਮ ਸਿਰਜਦਾ ਹੈ। ਉਸ ਨੇ ਵਿਭਿੰਨ ਵੰਨਗੀਆਂ ਦੀ ਪ੍ਰਸਤੁਤੀ ਹੁੰਦਿਆਂ ਵੀ ਆਪਣੀਆਂ ਕਹਾਣੀਆਂ ਵਿੱਚ 'ਮੈਂ' ਪ੍ਰਧਾਨ ਸ਼ੈਲੀ ਵਰਤੀ ਹੈ। ਲੇਖਕ ਇਵੇਂ ਗੱਲ ਬਿਆਨ ਕਰਦਾ ਹੈ ਜਿਵੇਂ ਉਹ ਕਹਾਣੀ ਵਿਚਲੀ ਘਟਨਾ ਉਸ ਦੇ ਜੀਵਨ ਵਿੱਚ ਉਸ ਨਾਲ ਵਾਪਰੀ ਹੋਵੇ। ਅਜਿਹੀ ਸ਼ੈਲੀ ਪਾਠਕ ਦੇ ਮਨ ਵਿੱਚ ਰਚਨਾਕਾਰ ਪ੍ਰਤੀ ਉਤਸੁਕਤਾ ਦੇ ਭਾਵ ਪੈਦਾ ਕਰਦੀ ਹੈ ਅਤੇ ਪਾਠਕਾਂ ਦਾ ਧਿਆਨ ਕੇਂਦਰਿਤ ਕਰਨ ਲਈ ਇਹ ਉੱਤਮ ਵਿਧੀ ਹੈ। ਅਜਿਹਾ ਸਾਨੂੰ 'ਗੌਰਜਾਂ' ਕਹਾਣੀ ਰਾਹੀਂ ਵੀ ਪ੍ਰਤੀਤ ਹੁੰਦਾ ਹੈ :

> ਜਗਜੀਤ ਸਿੰਘ, ਜੀਤਾ, ਜੀਤੂ ਬਾਵਾ ਇਹ ਸਾਰੇ ਮੇਰੇ ਹੀ ਨਾਂ ਹਨ। ਮੈਂ ਫੱਬ ਕੇ ਘਰੋਂ ਨਿਕਲਦਾ ਹਾਂ। ਲੋਕ ਮੈਨੂੰ ਸਰਦਾਰ ਜਗਜੀਤ ਸਿੰਘ ਕਹਿ ਕੇ ਬੁਲਾਂਦੇ ਨੇ। ਸ਼ਹਿਰ ਜਾ ਕੇ ਲੋਕਾਂ ਦੇ ਕੰਮ ਕਰਾਂਦਾ ਹਾਂ। ਪਿੰਡ ਦੋ ਕਿਲੋਮੀਟਰ ਦੀ ਦੂਰੀ 'ਤੇ ਹੈ। ਅੱਗੇ ਜਾਣ ਲਈ ਕੋਈ ਸਾਧਨ ਨਹੀਂ ਹੈ, ਪਰ ਮੈਨੂੰ ਤੁਰ ਕੇ ਨਹੀਂ ਜਾਣਾ ਪੈਂਦਾ। ਕੋਈ ਨਾ ਕੋਈ ਸਾਇਕਲ ਜਾਂ ਸਕੂਟਰ 'ਤੇ ਛੱਡ ਆਉਂਦਾ ਹੈ।[26]

"ਸਿੱਧੂ ਦੀ ਕਹਾਣੀ 'ਨਚੀਕੇਤਾ ਦੀ ਮੌਤ' ਬਿਰਤਾਂਤਕਾਰ ਦੀ ਬਜਾਇ ਅੰਨਯ ਪੁਰਖ਼ ਦੇ ਦ੍ਰਿਸ਼ਟੀਕੋਣ ਦੇ ਸਹੀ ਸਾਬਤ ਹੋਣ ਕਰ ਕੇ ਵਿਲੱਖਣ ਹੈ ਜਿਸ ਨਾਲ ਗ਼ਲਪੀ ਨਿਭਾਓ ਦੀ ਇਕਹਿਰਤਾ ਵੀ ਟੁੱਟਦੀ ਹੈ।"[27] ਉਸ ਦੀ ਕਹਾਣੀ 'ਹੈਲੋ ਡੌਂਗ' ਵੀ ਅੰਨਯ-ਪੁਰਖ਼ੀ ਬਿਰਤਾਂਤ ਦੀ ਹੈ। ਇਸ ਵਿੱਚ ਕਹਾਣੀਕਾਰ ਸ੍ਵੈ ਅਤੇ ਪਾਤਰ ਨੂੰ ਰਲਗੱਡ ਕਰ ਲੈਂਦਾ ਹੈ। ਪਾਤਰ ਬਿਰਤਾਂਤਕਾਰ ਦੀ ਸਥਿਤੀ ਦਾ ਭੇਦ ਕਹਾਣੀ ਦੇ ਅੰਤ 'ਤੇ ਖੁੱਲ੍ਹਦਾ ਹੈ। ਅਸਲ ਵਿੱਚ ਚਿੱਠੀਆਂ ਰਾਹੀਂ ਮੁੱਖ ਪਾਤਰ ਦੀ ਜਾਣਕਾਰੀ ਕੁਲਦੀਪ ਰਾਹੀਂ ਆ ਰਹੀ ਹੈ। ਅਸਲ ਵਿੱਚ ਇਹ ਚਿੱਠੀਆਂ ਕੁਲਦੀਪ ਪੜ੍ਹ ਰਿਹਾ ਹੈ। ਮੁੱਖ ਪਾਤਰ ਦੇ ਮਨੋਰੋਗੀ ਹੋਣ ਦੀ ਜਾਣਕਾਰੀ ਵੀ ਕੁਲਦੀਪ ਤੋਂ ਹੀ ਹਾਸਿਲ ਹੁੰਦੀ ਹੈ :

> "ਦਰਅਸਲ ਕੁਲਦੀਪ ਮੇਰਾ ਨਾਂਅ ਆ। ਡਿਪਟੀ ਚਿੱਠੀਆਂ ਲਿਖ ਕੇ ਰਿਲੈਕਸ ਹੋ ਜਾਂਦਾ। ਬੈਂਕ ਦਾ ਕੰਮ ਸਹਿਜ ਨਾਲ ਕਰਦਾ ਹੈ। ਨ੍ਹੀਂ ਤਾਂ ਗੜਬੜ ਕਰੀ ਰੱਖਦਾ... ਚੱਲੋ, ਲਿਖ ਕੇ ਤਾਂ ਸੈੱਟ ਹੋ ਜਾਂਦਾ, ਪਰ ਮੈਨੂੰ ਉਦੋਂ ਰੋਣਾ ਆਉਂਦਾ... ਜਦੋਂ ਇਹ ਸਾਰਾ ਵੱਲੋਂ ਡਿਪਟੀ ਦੇ ਨਾਂਅ ਚਿੱਠੀਆਂ ਵੀ ਆਪ ਲਿਖਦੈ। ਹੋਰ ਡਾਕਖਾਨੇ ਤੋਂ ਪੋਸਟ ਕਰਦੈ। ਉਨ੍ਹਾਂ ਨੂੰ ਪੜ੍ਹਦਾ ਰਹਿੰਦਾ। ਹੋਰ ਦਰਾਜ ਵਿੱਚ ਦੂਜੇ ਬੰਨੇ ਸੰਭਾਲ ਕੇ ਰੱਖ ਲੈਂਦਾ।"[28]

'ਬੰਦ ਦਰਵਾਜ਼ਾ' ਕਹਾਣੀ ਵੀ ਕਸ਼ਟ ਭੋਗ ਰਹੇ ਕੇਂਦਰੀ ਪਾਤਰ ਦੇ ਭਰਾ ਦੁਆਰਾ ਪੇਸ਼ ਕੀਤੀ ਗਈ ਹੈ ਜਿਸ ਦੀ ਪੁਸ਼ਟੀ ਤਾਂ ਕਹਾਣੀ ਦੇ ਅੰਤ 'ਤੇ ਹੁੰਦੀ ਹੈ ਪਰ ਸੰਕੇਤ ਸ਼ੁਰੂ 'ਚ ਹੀ ਮਿਲ ਜਾਂਦੇ ਹਨ :

> ਸੱਤੇ ਦੋਸ਼ੀਆਂ ਦੇ ਪੁਲਿਸ ਨੇ ਮੂੰਹ ਕਾਲ਼ੇ ਕੀਤੇ ਹੋਏ ਨੇ। ਥਾਣੇਦਾਰ ਇਨ੍ਹਾਂ ਦਾ ਜਲੂਸ ਕੱਢਣ ਲਈ ਲੈ ਕੇ ਤੁਰ ਪਿਆ ਹੈ। ਇੱਕ ਚਿਹਰੇ 'ਤੇ ਮੇਰੀ ਨਿਗ੍ਹਾ ਟਿਕ ਗਈ ਹੈ। ਇਸ ਬਿੰਦੂ ਨੇ ਮੇਰੇ



> ਵਰਗੀ ਸ਼ਕਲ ਅਖ਼ਤਿਆਰ ਕਰ ਲਈ ਹੈ। ਭਰਾ ਨੂੰ ਬਲਾਤਕਾਰੀਆਂ ਵਿੱਚ ਦੇਖ ਕੇ ਮੈਂ ਅੱਗ-ਬਬੂਲਾ ਹੋ ਗਿਆ ਹਾਂ। ਮੈਂ ਧਰਤੀ ਵਿੱਚ ਧਸ ਜਾਣਾ ਚਾਹੁੰਦਾ ਹਾਂ ਪਰ ਧਰਤੀ ਵਿਹਲ ਨਹੀਂ ਦੇ ਰਹੀ।[29]

ਆਧੁਨਿਕ ਕਹਾਣੀ ਦੇ ਬਿਰਤਾਂਤ ਵਿੱਚ ਪਾਤਰਾਂ ਦੀ ਭੂਮਿਕਾ ਮਹੱਤਵਪੂਰਨ ਹੁੰਦੀ ਹੈ। ਕਹਾਣੀ ਵਿੱਚ ਪਾਤਰ ਕੀ ਹੈ ਤੋਂ ਪਾਤਰ ਕੀ ਕਹਿੰਦਾ ਹੈ ਦੀ ਸਮਝ ਬਿਰਤਾਂਤ ਸ਼ਾਸਤਰ ਲਈ ਵੱਧ ਲੋੜ ਵਾਲੀ ਹੁੰਦੀ ਹੈ। ਆਧੁਨਿਕ ਨਿੱਕੀ ਕਹਾਣੀ ਕਿਸੇ ਵਿਅਕਤੀ ਵਿਸ਼ੇਸ਼ ਨਹੀਂ ਸਗੋਂ ਸਾਧਾਰਨ ਵਿਅਕਤੀ ਦੀ ਸਾਧਾਰਨਤਾ ਨੂੰ ਬਿਆਨ ਕਰਦੀ ਹੈ। ਸਾਧਾਰਨ ਵਿਅਕਤੀ ਨੂੰ ਹੀ ਨਿੱਕੀ ਕਹਾਣੀ ਆਪਣਾ ਵਸਤੂ ਬਣਾਉਂਦੀ ਹੈ। ਇਹ ਵਿਰਸੇ ਨੂੰ ਤਿਆਗਦੀ ਹੋਈ ਸਾਧਾਰਨ ਮਨੁੱਖ ਦੇ ਸਾਧਾਰਨ ਕਾਰਜ ਦੀ ਮਹਿਮਾ ਨੂੰ ਪਛਾਨਣ ਵੱਲ ਅਹੁਲਦੀ ਹੈ। ਇਸ ਦਾ ਸਿਰਜਣਹਾਰ ਅਤੇ ਮਾਨਣਹਾਰ ਮੱਧਵਰਗ ਹੈ। ਇਸ ਵਿੱਚ ਆਮ ਮਨੁੱਖ ਦੀਆਂ ਕਦਰਾਂ-ਕੀਮਤਾਂ ਅਤੇ ਕਾਰ-ਵਿਹਾਰਾਂ ਨੂੰ ਸ਼ਾਮਿਲ ਕੀਤਾ ਜਾਂਦਾ ਹੈ। ਦਲੀਪ ਕੌਰ ਟਿਵਾਣਾ ਦੇ ਨਿੱਕੀ ਕਹਾਣੀ ਸੰਬੰਧੀ ਵਿਚਾਰ ਹਨ :

> ਅੱਜ ਦੀ ਨਿੱਕੀ ਕਹਾਣੀ ਮਨੁੱਖ ਨੂੰ ਹੈਰਾਨ ਕਰਨ ਲਈ ਉਸ ਦੀ ਉਤਸੁਕਤਾ ਨੂੰ ਜਗਾਉਣ ਲਈ ਅਸਾਧਾਰਨ ਪਾਤਰ, ਅਸਾਧਾਰਨ ਘਟਨਾਵਾਂ ਲੱਭ-ਲੱਭ ਕੇ ਨਹੀਂ ਲਿਆਉਂਦੀ ਸਗੋਂ ਉਹ ਸਾਧਾਰਨ ਮਨੁੱਖ ਦੀ ਸਾਧਾਰਨ ਜ਼ਿੰਦਗੀ ਦੀ ਗੱਲ ਕਰਦੀ ਹੈ।[30]

ਇੰਝ ਪੰਜਾਬੀ ਕਹਾਣੀ ਅਛੋਪਲੇ ਹੀ ਸਮਾਜਿਕ ਦਰਜੇਬੰਦੀ ਵਿੱਚ ਅਸਧਾਰਨ ਦਰਜਾ ਰੱਖਣ ਵਾਲੇ ਮਨੁੱਖ ਦੇ ਜੀਵਨ ਦੁਆਲੇ ਕੇਂਦਰਿਤ ਹੋ ਗਈ ਹੈ। ਪਿਛਲੇ ਕੁਝ ਸਮੇਂ ਤੋਂ ਇਹ ਪ੍ਰਵਿਰਤੀ ਪ੍ਰਬਲ ਹੋ ਰਹੀ ਹੈ ਕਿ ਪੰਜਾਬੀ ਕਹਾਣੀ ਦੇ 'ਸਾਧਾਰਨ ਮਨੁੱਖ' ਦੇ ਦਾਇਰੇ ਵਿੱਚ ਪੇਂਡੂ ਤੇ ਸ਼ਹਿਰੀ ਪਿਛੋਕੜ ਵਿੱਚ ਵਿਚਰਦੇ ਗ਼ੈਰ-ਕਿਸਾਨ ਕੰਮੀ-ਕਮੀਣ ਪਾਤਰ ਸ਼ਾਮਿਲ ਹੋਣੇ ਸ਼ੁਰੂ ਹੋਏ ਹਨ।

ਅਜਮੇਰ ਸਿੱਧੂ ਦੀਆਂ ਕਹਾਣੀਆਂ ਵਿੱਚ ਸਾਧਾਰਨ ਮਨੁੱਖ ਦੇ ਸਾਧਾਰਨ ਕਾਰਜ ਦੀ ਪੇਸ਼ਕਾਰੀ ਹੋਈ ਹੈ। ਅਜਮੇਰ ਸਿੱਧੂ ਨੇ ਆਪਣੇ ਵਾਸਤਵਿਕ ਅਨੁਭਵ ਦੇ ਆਧਾਰ 'ਤੇ ਦਲਿਤ ਵਰਗਾਂ ਦੀ ਜ਼ਿੰਦਗੀ ਨੂੰ ਰਚਨਾ-ਵਸਤੂ ਬਣਾ ਕੇ ਕਹਾਣੀਆਂ ਦੀ ਰਚਨਾ ਕੀਤੀ ਹੈ। ਪੰਜਾਬ ਵਿੱਚ ਹਾਸ਼ੀਏ ਦੀ ਸਥਿਤੀ ਵਾਲੇ ਵਰਗਾਂ ਦੀ ਜਿਵੇਂ ਮੁਸਲਮਾਨ ਅਤੇ ਈਸਾਈ ਆਦਿ ਵਰਗਾਂ ਦੀ ਤ੍ਰਾਸਦੀ ਨੂੰ ਵੀ ਉਸ ਨੇ ਚਿਤਰਿਆ ਹੈ। ਸੰਸਕਾਰਾਂ ਗ੍ਰਸੇ ਅਵਚੇਤਨ ਵਾਲੇ ਪਾਤਰਾਂ ਦੀ ਮਾਨਸਿਕਤਾ ਨੂੰ ਵੀ ਸਮਾਜਿਕ ਰਾਜਨੀਤਿਕ ਸੰਦਰਭ 'ਚ ਰੱਖ ਕੇ ਚਿਤਰਿਆ ਹੈ।

"ਸਿੱਧੂ ਦੀਆਂ ਕਹਾਣੀਆਂ ਵਿੱਚ ਕਈ ਵਾਰ ਇੱਕ ਹੀ ਪਾਤਰ ਨੂੰ ਵੱਖ-ਵੱਖ ਪੋਸ਼ਾਕਾਂ ਵਿੱਚ ਨਾਟਕੀ ਢੰਗ ਨਾਲ ਰੂਪਾਂਤਰਿਤ ਕੀਤਾ ਗਿਆ ਲਗਦਾ ਹੈ। 'ਗੌਰਜਾਂ' ਦਾ ਜੀਤੂ ਬਾਵਾ ਤੇ ਫਿਰ ਜਗਜੀਤ ਸਿੰਘ, 'ਨਚੀਕੇਤਾ ਦੀ ਮੌਤ' ਦਾ ਭਾਈ ਜੀ, ਅਤੇ 'ਪਿੱਠਭੂਮੀ' ਦਾ ਤ੍ਰਿਪਾਠੀ ਇਹ ਸਾਰੇ ਪਾਤਰ ਵਾਰ-ਵਾਰ ਆਪਣੀ ਆਮਦ ਨਾਲ ਇੱਕ ਨਿਵੇਕਲਾ ਸਮਾਜਿਕ ਬਿੰਬ ਉਸਾਰਦੇ ਹਨ। ਇਹ ਕਿਸੇ ਵੀ ਕਹਾਣੀ ਵਿੱਚ ਇੱਕ ਸਾਰ ਚਰਿੱਤਰ ਦੀ ਹਾਮੀ ਨਹੀਂ ਭਰਦੇ। ਇਨ੍ਹਾਂ ਚਰਿੱਤਰਾਂ ਰਾਹੀਂ ਵਿਭਿੰਨ ਕਿਸਮ ਦੇ ਅੰਤਰ-

ਵਿਰੋਧ, ਭਿੰਨਤਾਵਾਂ ਅਤੇ ਸਮਰੂਪਤਾਵਾਂ ਵੇਖੀਆਂ ਜਾ ਸਕਦੀਆਂ ਹਨ। ਆਰੰਭ ਤੋਂ ਲੈ ਕੇ ਕਹਾਣੀ ਦੇ ਅੰਤ ਤੱਕ ਚਰਿੱਤਰਾਂ ਦੀ ਕਿਰਿਆਸ਼ੀਲਤਾ, ਬਦਲਵੇਂ ਦਵੰਦਾਂ ਰਾਹੀਂ ਉਜਾਗਰ ਹੁੰਦੀ ਹੈ। ਕਥਾਕਾਰ ਇਨ੍ਹਾਂ ਦੇ ਅੰਦਰ ਲੁਕਵੇਂ ਤੇ ਗੁੰਝਲਦਾਰ ਯਥਾਰਥਕ ਖੰਡਾਂ ਦੀ ਉਸਾਰੀ ਹੌਲ਼ੀ-ਹੌਲ਼ੀ ਇਨ੍ਹਾਂ ਦੇ ਅੰਦਰਲੇ ਤਣਾਅ ਅਨੁਸਾਰ ਕਰਦਾ ਹੈ। ਬਾਹਰੀ ਪ੍ਰਭਾਵਾਂ ਸਦਕਾ ਇਹੋ ਤਣਾਅ ਇੱਕ ਸਮਾਜਿਕ ਵਿਸਫ਼ੋਟ ਨੂੰ ਜਨਮ ਦਿੰਦਾ ਹੈ।"[31]

ਉਸ ਦੀਆਂ ਕਹਾਣੀਆਂ ਦੇ ਵਿਸ਼ੇ ਬਹੁਭਾਂਤੀ ਹੋਣ ਦੇ ਬਾਵਜੂਦ ਮੁੱਖ ਵਿਸ਼ਾ ਵਰਤਮਾਨ ਮਨੁੱਖ ਦੇ ਅੰਦਰ ਚੱਲ ਰਿਹਾ ਮਾਨਸਿਕ ਸੰਘਰਸ਼ ਹੈ, ਜਿਸ ਨੂੰ ਕਹਾਣੀਕਾਰ ਨੇ ਬੜੀ ਸ਼ਿੱਦਤ ਨਾਲ ਚਿਤਰਿਆ ਹੈ। ਇਨ੍ਹਾਂ ਕਹਾਣੀਆਂ ਵਿੱਚ ਜੋ ਪਾਤਰ ਪੇਸ਼ ਕੀਤੇ ਗਏ ਹਨ, ਉਨ੍ਹਾਂ ਦੇ ਮਨਾਂ ਅੰਦਰ ਕ੍ਰੋਧ, ਪ੍ਰਤਿਸ਼ੋਧ ਦੀ ਜਵਾਲਾ ਪ੍ਰਚੰਡ ਰਹਿੰਦੀ ਹੈ, ਉਹ ਹਾਰ ਨਹੀਂ ਮੰਨਦੇ, ਬਾਗ਼ੀ ਹਨ। ਪਰੰਪਰਾਵਾਂ ਨੂੰ ਤੋੜਦੇ ਹਨ। ਉਨ੍ਹਾਂ ਲੋਕਾਂ ਵਿਰੁੱਧ ਲੜਾਈ ਲੜਦੇ ਹਨ ਜਿਨ੍ਹਾਂ ਨੇ ਅਜਿਹੇ ਪਾਤਰਾਂ ਵਿਰੁੱਧ ਕਿਸੇ ਨਾ ਕਿਸੇ ਰੂਪ ਵਿੱਚ ਬੇਇਨਸਾਫ਼ੀ ਕੀਤੀ ਹੈ। ਇਹ ਪਾਤਰ ਬਾਗ਼ੀ ਹਨ, ਹਾਲਾਤ ਨਾਲ ਸਮਝੌਤਾ ਨਹੀਂ ਕਰਦੇ। 'ਇਕਬਾਲ ਹੁਸੈਨ ਮੋਇਆ ਨਹੀਂ' ਦੀ ਜਮੀਲਾ ਉਰਫ਼ ਪ੍ਰੀਤਮ ਕੌਰ, 'ਖੂਹ ਗਿੜਦਾ ਹੈ' ਕਹਾਣੀ ਦਾ ਪਾਤਰ ਯੁੱਧਵੀਰ ਸਿੰਘ, 'ਹੈਲੋ ਡੌਗ' ਕਹਾਣੀ ਦਾ ਡਿਪਟੀ, 'ਡਾਇਨਾਸੋਰ' ਕਹਾਣੀ ਦਾ ਪਾਤਰ ਭਵਨਦੀਪ, 'ਇਸ ਵਾਰ ਨਹੀਂ' ਕਹਾਣੀ ਦੀ ਕਰਤਾਰੋ, 'ਦਿੱਲੀ ਦੇ ਕਿੰਗਰੇ' ਕਹਾਣੀ ਦਾ ਪਾਤਰ ਯੋਧਾ ਸਿੰਘ ਆਦਿ ਅਜਿਹੇ ਪਾਤਰ ਹਨ, ਜਿਨ੍ਹਾਂ ਦੇ ਟੁੱਟੇ ਦਿਲਾਂ ਵਿੱਚ ਦਰਦ ਹੈ, ਹੇਰਵਾ ਹੈ, ਵਿਦਰੋਹ ਹੈ, ਅਧੂਰੇ ਸੁਪਨੇ ਹਨ, ਅਧੂਰੀ ਲਾਲਸਾ ਹੈ। ਇਹ ਅਜੋਕੇ ਸਮੇਂ ਵਿੱਚ ਅਣਹੋਏ ਵਿਅਕਤੀ ਹਨ, ਪਰੰਤੂ ਬਗ਼ਾਵਤ ਕਰਦੇ ਹਨ ਤਾਂ ਹਾਲਾਤ ਅਨੁਸਾਰ ਸਰੀਰਕ ਤੇ ਮਾਨਸਿਕ ਪੀੜਾ ਦਾ ਸ਼ਿਕਾਰ ਬਣਦੇ ਹਨ। ਇਨ੍ਹਾਂ ਦੇ ਪਾਤਰਾਂ ਦੇ ਜੀਵਨ ਅੰਦਰ ਇੱਕ ਪਾਸੇ ਨਿਰਾਸ਼ਾ ਹੈ, ਤੜਪ ਹੈ, ਬੇਚੈਨੀ ਹੈ ਤੇ ਦੂਜੇ ਪਾਸੇ ਅਜਿਹੇ ਪਾਤਰ ਦ੍ਰਿੜ੍ਹ ਸੰਕਲਪੀ ਹਨ। ਹਾਲਾਤ ਤੋਂ ਤੰਗ ਹੋ ਕੇ ਵੀ ਜੀ ਰਹੇ ਹਨ। ਅਜੋਕੇ ਸਮਾਜ ਵਿੱਚ ਅਜਿਹੇ ਪਾਤਰ ਆਪਣੀਆਂ ਸਮੱਸਿਆਵਾਂ ਵਿੱਚ ਉਲਝੇ ਜ਼ਿੰਦਗੀ ਜਿਊਣ ਲਈ ਸੰਘਰਸ਼ ਕਰ ਰਹੇ ਹਨ।

ਅਜਮੇਰ ਸਿੱਧੂ ਦੀਆਂ ਕਹਾਣੀਆਂ ਦੇ ਪਾਤਰ ਅੱਧ-ਅਧੂਰਾ ਜੀਵਨ ਬਤੀਤ ਕਰਦੇ ਪ੍ਰਤੀਤ ਹੁੰਦੇ ਹਨ। ਜਿਨ੍ਹਾਂ ਵਿੱਚ ਹਰਸੇਵ ਤੇ ਇੰਦਰਪ੍ਰੀਤ, ਉੱਤਰਾ ਤੇ ਰਿਸ਼ੀ, ਡਾ. ਸੁਵੀਰ ਤੇ ਆਰਸੀ ਸ਼ਾਹ, ਰਿਆਜ਼ ਅਹਿਮਦ ਤੇ ਨਿਰਮਲਾ ਆਦਿ ਅਜਿਹੇ ਪਾਤਰ ਹਨ ਜੋ ਆਪਣੇ ਪ੍ਰੇਮ ਤੇ ਇਸ਼ਕ ਵਿੱਚ ਹਾਰਦੇ ਸਮਾਜਿਕ ਪਰੰਪਰਾਵਾਂ ਤੇ ਰੀਤੀ-ਰਿਵਾਜ਼ਾਂ ਦੀ ਬਲੀ ਚੜ੍ਹ ਜਾਂਦੇ ਹਨ ਜੋ ਵਿਵਸਥਾ ਨਾਲ ਟਕਰਾਉਣ ਦੀ ਹਿੰਮਤ ਵੀ ਰੱਖਦੇ ਹਨ। ਜਿਨ੍ਹਾਂ ਵਿੱਚ ਰੰਮੀ ਦਾ ਪਾਤਰ ਸਸ਼ੱਕਤ ਔਰਤ ਦੀ ਜਿਉਂਦੀ-ਜਾਗਦੀ ਮਿਸਾਲ ਹੈ।

'ਰੰਮੀ' ਪਾਤਰ ਪੰਜਾਬੀ ਕਹਾਣੀ ਦੇ ਨਾਰੀ ਪਾਤਰਾਂ ਵਿੱਚ ਵੱਖਰਾ ਖੜ੍ਹਾ ਵਿਖਾਈ ਦਿੰਦਾ ਹੈ। ਉਹ ਬੇਲੋੜਾ, ਅੰਤਰਮੁਖੀ ਤੇ ਦੁਬਿਧਾ ਵਾਲਾ ਨਹੀਂ ਅਤੇ ਨਾ ਹੀ ਲਾਊਡ ਸੁਰ ਵਾਲੀ ਅਖੌਤੀ ਵਿਚਾਰਧਾਰਾ ਵਾਲਾ ਹੈ। ਇਸ ਪਾਤਰ ਦਾ ਸਰੂਪ ਨਾਬਰੀ ਵਾਲੀ ਕਥਾ ਚੇਤਨਾ ਵਿੱਚੋਂ ਸਿਰਜਿਆ ਗਿਆ ਹੈ। 'ਖ਼ੁਸ਼ਕ ਅੱਖ ਦਾ ਖ਼ਾਬ' ਕਹਾਣੀ ਦੀ ਜੋਧਿਕਾ ਨਾਮਕ ਕੁੜੀ ਪਾਤਰ ਵੀ ਰੰਮੀ ਦੀ ਹੀ ਵੱਖਰੀ ਸੂਰਤ ਦਾ ਪ੍ਰਗਟਾਵਾ ਹੈ।

ਇਸ ਤਰ੍ਹਾਂ ਉਸ ਦੀਆਂ ਕਹਾਣੀਆਂ ਦੇ ਪਾਤਰ ਅਜੋਕੇ ਸਮਾਜਿਕ-ਰਾਜਨੀਤਿਕ ਅਤੇ ਸਭਿਆਚਾਰਕ ਸਿਸਟਮ ਦੁਆਰਾ ਵਰੋਸਾਈ ਜੀਵਨ-ਜਾਂਚ ਤੇ ਕਦਰ ਪ੍ਰਣਾਲੀ



ਨਾਲ ਸਹਿਮਤ ਨਹੀਂ ਅਤੇ ਨਾ ਹੀ ਸਥਿਤੀਆਂ ਨੂੰ ਸਵੀਕਾਰ ਕਰਦੇ ਹਨ। ਉਹ ਤਾਂ ਇਨ੍ਹਾਂ ਸਥਿਤੀਆਂ ਨੂੰ ਬਦਲਣ ਵੱਲ ਰੁਚਿਤ ਹਨ।

ਕਹਾਣੀ ਦੀ ਸੰਰਚਨਾਕਾਰੀ ਕਹਾਣੀ ਦੇ ਸਿਰਲੇਖ ਤੋਂ ਸ਼ੁਰੂ ਹੁੰਦੀ ਹੈ। ਸਿਰਲੇਖ ਕਿਸੇ ਕਹਾਣੀ ਦੀ ਅੰਤਰ-ਆਤਮਾ ਹੁੰਦਾ ਹੈ। ਜਿਹੜਾ ਸਾਰੀ ਦੀ ਸਾਰੀ ਕਹਾਣੀ ਦੇ ਰੋਮ-ਰੋਮ ਵਿੱਚ ਸਮਾਇਆ ਹੁੰਦਾ ਹੈ। ਕਹਾਣੀ ਦੇ ਕਿਸੇ ਪਾਤਰ ਦੇ ਨਾਂ 'ਤੇ ਕਹਾਣੀ ਦਾ ਸਿਰਲੇਖ ਰੱਖਣਾ ਅਣਕਲਾਤਮਕ ਹੈ। ਸਿਰਲੇਖ ਤਾਂ ਥੋੜ੍ਹੇ ਤੋਂ ਥੋੜ੍ਹੇ ਸ਼ਬਦਾਂ ਵਿੱਚ ਵਿਸ਼ੇ ਦਾ ਨਿਚੋੜ ਅਤੇ ਕੇਂਦਰੀ ਨੁਕਤੇ ਦਾ ਸੰਕੇਤਕ ਹੋਣਾ ਚਾਹੀਦਾ ਹੈ। ਨਾਵਲ, ਨਾਟਕ, ਇਕਾਂਗੀ ਅਤੇ ਕਹਾਣੀ ਵਿੱਚ ਸਿਰਲੇਖ ਦੀ ਆਪਣੀ ਮਹੱਤਤਾ ਹੈ। ਕਹਾਣੀਕਾਰ ਕਹਾਣੀਆਂ ਦੇ ਸਿਰਲੇਖ ਵਾਤਾਵਰਣ, ਪਾਤਰਾਂ ਜਾਂ ਘਟਨਾਵਾਂ ਦੇ ਆਧਾਰ 'ਤੇ ਰੱਖਦੇ ਹਨ। ਕਹਾਣੀ ਦਾ ਸਿਰਲੇਖ ਉਸ ਦੇ ਵਿਸ਼ੇ 'ਤੇ ਕੇਂਦਰਿਤ ਹੋਣਾ ਚਾਹੀਦਾ ਹੈ ਨਹੀਂ ਤਾਂ ਭਾਵਪੂਰਕ ਨਹੀਂ ਹੋਵੇਗਾ। ਸਵਿੰਦਰ ਸਿੰਘ ਉੱਪਲ ਨੇ ਲਿਖਿਆ ਹੈ :

> ਕਿਸੇ ਪਾਤਰ ਦੇ ਨਾਂ 'ਤੇ ਰੱਖਿਆ ਸਿਰਲੇਖ ਇਤਨਾ ਚੰਗਾ ਨਹੀਂ ਜਚਿਆ ਜਾਂਦਾ ਜਿਤਨਾ ਕਿ ਵਿਸ਼ੇ ਦੇ ਨਿਚੋੜ ਨੂੰ ਪੇਸ਼ ਕਰਨ ਨਾਲ।[32]

ਅਜਮੇਰ ਸਿੱਧੂ ਦੀਆਂ ਕਹਾਣੀਆਂ ਦੇ ਸਿਰਲੇਖ ਆਪਣੇ ਆਪ ਵਿੱਚ ਇੱਕ ਪ੍ਰਤੀਕ, ਬਿੰਬ ਦੀ ਸਿਰਜਣਾ ਕਰਦੇ ਹਨ। ਜਿਵੇਂ 'ਥੇਹ', 'ਨਸੂਰ', 'ਪਿੱਠਭੂਮੀ', 'ਅੰਬਰ ਵੱਲ ਉੱਠੇ ਹੱਥ', 'ਬੰਦ ਦਰਵਾਜ਼ਾ', 'ਖੂਹ ਗਿੜਦਾ ਹੈ', 'ਦਿੱਲੀ ਦੇ ਕਿੰਗਰੇ', 'ਜਹਾਜ਼ ਵਾਲੀ ਟੈਂਕੀ' ਅਤੇ 'ਬਲਦੇ ਚਿਰਾਗ' ਆਦਿ। ਕੁਝ ਸਿਰਲੇਖ ਅੰਗਰੇਜ਼ੀ ਭਾਸ਼ਾ ਦੀ ਤਰਜ਼ ਦੇ ਹਨ - 'ਹੈਲੋ ਡੌਗ', 'ਡਾਇਨਾਸੋਰ', 'ਨੋ ਮੈਨਜ਼ ਲੈਂਡ' ਅਤੇ 'ਦੀ ਸਵਾਰਡ ਆਫ ਬੰਦਾ ਸਿੰਘ ਬਾਹਦਰ' ਆਦਿ। ਇਨ੍ਹਾਂ ਕਹਾਣੀਆਂ ਦੇ ਵਿਸ਼ੇ ਤੋਂ ਪਾਠਕ ਸਿਰਲੇਖ ਰਾਹੀਂ ਹੀ ਜਾਣੂ ਹੋ ਜਾਂਦਾ ਹੈ। ਉਸ ਦੇ ਕਈ ਸਿਰਲੇਖ ਮਿੱਥ ਆਧਾਰਿਤ ਹਨ - 'ਗੌਰਜਾਂ', 'ਨਚੀਕੇਤਾ ਦੀ ਮੌਤ', 'ਪੁਨਰ ਜਨਮ', 'ਈਵਾਨ ਇਲੀਚ ਦੀ ਦੂਜੀ ਮੌਤ', 'ਕਬਰ 'ਚ ਦਫ਼ਨ ਹਜ਼ਾਰ ਵਰ੍ਹੇ', 'ਉਨੀਂਦੀ ਨਦੀ' ਅਤੇ 'ਖ਼ੁਸ਼ਕ ਅੱਖ ਦਾ ਖ਼ਾਬ' ਸਿਰਲੇਖ ਵਿਅੰਗਭਾਵਾਂ ਨੂੰ ਬਿਆਨ ਕਰਦੇ ਹਨ। 'ਸ਼ਾਇਦ ਰੰਮੀ ਮੰਨ ਜਾਏ' ਭਵਿੱਖ ਵਿੱਚ ਪੂੰਜੀਵਾਦੀ ਵਿਵਸਥਾ ਅਧੀਨ ਕੁੜੀਆਂ ਦੇ ਜ਼ਿੰਦਗੀ ਦੀ ਦਿਸ਼ਾ ਨਿਰਧਾਰਤ ਕਰ ਸਕਣ ਦੀ ਡਾਵਾਂਡੋਲਤਾ ਨੂੰ ਬਿਆਨ ਕਰਦਾ ਹੈ। 'ਹੈਲੋ ਡੌਗ' ਕਹਾਣੀ ਸ਼ੁਰੂ ਤੋਂ ਲੈ ਕੇ ਅਖ਼ੀਰ ਤੱਕ ਕੁੱਤਿਆਂ ਦੁਆਲੇ ਹੀ ਘੁੰਮਦੀ ਹੈ। ਮੁੱਖ ਪਾਤਰ ਆਪਣੇ ਪਿੰਡ ਵਿੱਚ ਕੁੱਤੇ ਤੋਂ ਕੱਟੇ ਜਾਣ ਕਾਰਨ ਟੀਕਿਆਂ ਤੋਂ ਡਰਿਆ ਹੋਇਆ ਸੀ ਜਿਸ ਕਾਰਨ ਉਸ ਨੂੰ ਕੁੱਤਿਆਂ ਤੋਂ ਅਲਰਜ਼ੀ ਸੀ। 'ਸਾਰਾ' ਨੂੰ ਮਿਲਣ ਵਾਲੇ ਘਰ ਵੀ ਉਸ ਨੂੰ ਕੁੱਤਿਆਂ ਦੇ ਦਰਸ਼ਨ ਹੁੰਦੇ ਹਨ। ਜਿਸ ਪਰਿਵਾਰ ਦਾ ਉਹ ਸਹਾਰਾ ਬਣਦਾ ਹੈ ਉੱਥੇ ਵੀ ਉਹ ਕੁੱਤਿਆਂ ਵਿਚਕਾਰ ਰਹਿੰਦਾ ਹੈ। ਹੀਨ-ਭਾਵਨਾ ਅਧੀਨ ਉਸ ਨੂੰ ਆਪਣਾ ਆਪ ਹੀ ਕੁੱਤਿਆਂ ਵਰਗਾ ਪ੍ਰਤੀਤ ਹੋਣ ਲਗਦਾ ਹੈ :

> ...ਟਾਇਗਰ ਕਦੇ ਗੇਟ ਭੰਨਦਾ ਸੀ। ਕਦੇ ਮੈਨੂੰ ਖਿਚਦਾ ਸੀ। ਮੇਰਾ ਰੋਣਾ ਨਿਕਲ ਗਿਆ। ਮੈਂ ਉਹਦੇ ਨਾਲ ਲਿਪਟ ਗਿਆ। ਮੇਰੀਆਂ ਬਾਹਾਂ ਵਿੱਚ ਟਾਇਗਰ ਸੀ ਜਾਂ ਸ਼ੇਰੂ। ਪਤਾ ਨਹੀਂ ਸੀ ਲੱਗ ਰਿਹਾ। ਮੈਂ ਖੜ੍ਹਾ ਹੋ ਗਿਆ। ਮੇਰਾ ਹੱਥ ਉੱਤੇ ਗਿਆ ਸੀ। ਸਲੂਟ ਮਾਰਨ ਲਈ ਉਨ੍ਹਾਂ ਯੋਧਿਆਂ ਨੂੰ। ਮੈਂ ਫ਼ੌਜੀ ਸਟਾਇਲ

ਵਿੱਚ ਖੜ੍ਹ ਗਿਆ ਸੀ।[33]

"ਬਿਰਤਾਂਤ ਦੀ ਮਿਆਦ ਦਾ ਸੰਕਲਪ ਵੀ ਬਿਰਤਾਂਤ ਕਾਲ ਅਤੇ ਕਥਾ-ਕਾਲ ਦੀ ਤੁਲਨਾ ਵਿੱਚ ਉਜਾਗਰ ਹੁੰਦਾ ਹੈ। ਕਥਾ ਦੇ ਘਟਨਾਵੀ ਵਰਤਾਰੇ ਦੀ ਵਾਪਰਨ ਦੀ ਆਪਣੀ ਮਿਆਦ ਹੁੰਦੀ ਹੈ ਜਿਹੜੀ ਮਿੰਟਾਂ, ਘੰਟਿਆਂ, ਦਿਨਾਂ, ਮਹੀਨਿਆਂ, ਸਾਲਾਂ, ਯੁੱਗਾਂ ਤੱਕ ਪੱਸਰੀ ਹੋ ਸਕਦੀ ਹੈ। ਇਸ ਨੂੰ ਕਹਾਣੀ ਦਾ ਵਾਪਰਨ ਕਾਲ ਕਿਹਾ ਜਾਂਦਾ ਹੈ।"[34]

ਬਿਰਤਾਂਤ ਵਿੱਚ ਇਸ ਦੀ ਵੱਖਰੀ ਪੇਸ਼ਕਾਰੀ ਹੁੰਦੀ ਹੈ। ਅਟਕਾਓ ਵਿੱਚ ਬਿਰਤਾਂਤ ਕਾਲ, ਕਥਾ ਦੇ ਵਾਪਰਨ ਕਾਲ ਨਾਲੋਂ ਵਧ ਜਾਂਦਾ ਹੈ। ਇਸ ਕਰ ਕੇ ਸਮਾਂ ਰੁਕ ਗਿਆ ਪ੍ਰਤੀਤ ਹੁੰਦਾ ਹੈ। ਇਹ ਜੁਗਤ ਵਰਨਣ ਦੀ ਮਾਤਰਾ ਵਧਾ ਦਿੰਦੀ ਹੈ। ਸ਼ਬਦ-ਲੋਪ ਵਾਪਰਨ ਸਮੇਂ ਅਤੇ ਬਿਆਨਣ ਸਮੇਂ ਵਿਚਲੇ ਅੰਤਰ ਹੀ ਦੂਸਰੀ ਸਥਿਤੀ ਹੈ, ਜਦੋਂ ਵਾਪਰਨ ਸਮਾਂ ਬਿਰਤਾਂਤ ਵਿੱਚ ਨਾਮਾਤਰ ਪ੍ਰਵਚਨੀ ਵਿੱਚ ਹੀ ਲੰਘ ਜਾਂਦਾ ਹੈ। ਲੰਬੇ ਸਮੇਂ ਦੀ ਬਹੁਤ ਘੱਟ ਸ਼ਬਦਾਂ ਵਿੱਚ ਪੇਸ਼ਕਾਰੀ ਸ਼ਬਦ ਲੋਪ ਕਹਾਉਂਦੀ ਹੈ। ਕਿਸੇ ਬਿਰਤਾਂਤ ਵਿੱਚ ਇਹ ਵਾਕ 'ਬਾਰਾਂ ਸਾਲ ਬਾਅਦ ਉਸ ਨੇ' ਇਹ ਬਾਰਾਂ ਸਾਲ ਦੇ ਵਕਫ਼ੇ ਨੂੰ ਦੋ ਤਿੰਨ ਸ਼ਬਦਾਂ ਵਿੱਚ ਲੰਘਾ ਦਿੰਦਾ ਹੈ। ਅਜਮੇਰ ਸਿੱਧੂ ਦੀਆਂ ਕਈ ਕਹਾਣੀਆਂ ਵਿੱਚ ਘਟਨਾ ਦੇ ਜਿਸ ਵਰਤਮਾਨ ਤੋਂ ਉਹ ਕਹਾਣੀ ਸ਼ੁਰੂ ਕਰ ਰਿਹਾ ਹੁੰਦਾ ਹੈ, ਉਸੇ ਦਾ ਅਗਲਾ ਹਿੱਸਾ ਬਿਰਤਾਂਤ ਵਿੱਚ ਪੇਸ਼ ਹੋਣਾ ਹੁੰਦਾ ਹੈ। ਜਿਵੇਂ ਉਸ ਦੀਆਂ ਕਹਾਣੀਆਂ ਦੇ ਵਾਕਾਸ਼ ਹਨ – '...ਅੱਜ ਪੰਦਰਾਂ ਦਿਨ', 'ਸਾਢੇ ਤਿੰਨ ਸਾਲ ਬੀਤ ਗਏ', 'ਅੱਜ ਮੇਰਾ ਹਸਤਾਲੋਂ ਆਏ ਦਾ ਨੌਂਵਾਂ ਦਿਨ', 'ਮੈਂ ਕਈ ਦਿਨਾਂ ਤੋਂ', 'ਚਾਰ ਕੁ ਮਹੀਨੇ ਹੋਰ' ਆਦਿ। ਮਿਸਾਲ ਵਜੋਂ ਉਸ ਦੀ ਕਹਾਣੀ 'ਹੈਲੋ ਡੌਂਗ' ਵਿੱਚ ਇਹ ਜੁਗਤ ਦੇਖੀ ਜਾ ਸਕਦੀ ਹੈ :

> ਉਮੀਦ ਹੈ ਚੜ੍ਹਦੀ ਕਲਾ ਵਿੱਚ ਹੋਏਂਗੀ। ਮੇਰੇ ਕੋਲੋਂ ਵਿਛੜਿਆ ਸਾਢੇ ਤਿੰਨ ਸਾਲ ਬੀਤ ਗਏ। ਇਹ ਸਾਲ ਸਦੀਆਂ ਵਰਗੇ ਲਗਦੇ ਐ। ਤੇਰੇ ਤੋਂ ਬਗ਼ੈਰ ਮੇਰੀ ਹਾਲਤ ਪਾਣੀਓਂ ਬਗ਼ੈਰ ਮੱਛੀ ਵਰਗੀ ਆ। ਜਦੋਂ ਆਪਣਾ ਰਿਸ਼ਤਾ ਹੋਇਆ, ਉਦੋਂ ਹਾਲਾਤ ਹੋਰ ਸਨ। ਹੁਣ ਤੇ...। ਚੱਤੇ ਪਹਿਰ ਤੇਰੀ ਯਾਦ ਸਤਾਉਂਦੀ ਰਹਿੰਦੀ ਹੈ। ਕਾਸ਼! ਉੱਡ ਕੇ ਤੇਰੇ ਕੋਲ ਪੁੱਜ ਜਾਵਾਂ।[35]

"ਪੰਜਾਬੀ ਕਹਾਣੀ ਵਿੱਚ ਮਿੱਥ ਨੂੰ ਵਰਤਮਾਨ ਵਿੱਚ ਰੂਪਾਂਤਰਨ ਕਰਨ ਦੀ ਪ੍ਰਵਿਰਤੀ ਪਿਛਲੇ ਸਮੇਂ ਤੋਂ ਭਾਰੂ ਹੈ। ਇਸ ਮੁਸ਼ਕਿਲ ਤਕਨੀਕ ਨੂੰ ਗਿਣਤੀ ਦੇ ਕਹਾਣੀਕਾਰਾਂ ਨੇ ਸਫ਼ਲਤਾਪੂਰਵਕ ਵਰਤਿਆ ਹੈ। ਤੀਜੀ ਪੀੜ੍ਹੀ ਦੇ ਕਹਾਣੀਕਾਰਾਂ ਵਿੱਚੋਂ ਪ੍ਰੇਮ ਪ੍ਰਕਾਸ਼ ਨੇ ਇਸ ਤਕਨੀਕ ਨੂੰ ਸਫ਼ਲਤਾਪੂਰਵਕ ਵਰਤਿਆ ਹੈ। ਉਸ ਕੋਲ ਮਿੱਥ ਦਾ ਗਿਆਨ ਵੀ ਹੈ ਤੇ ਤਕਨੀਕ ਵੀ। ਚੌਥੀ ਪੀੜ੍ਹੀ ਦੇ ਕਹਾਣੀਕਾਰਾਂ ਵਿੱਚੋਂ ਕੁਝ ਕਹਾਣੀਕਾਰਾਂ ਨੇ ਪ੍ਰੇਮ ਪ੍ਰਕਾਸ਼ ਦੇ ਪ੍ਰਭਾਵ ਅਧੀਨ ਇਸ ਤਕਨੀਕ ਨੂੰ ਵਰਤਿਆ ਹੈ, ਪਰੰਤੂ ਸਫ਼ਲਤਾ ਅਜੇ ਦੂਰ ਹੈ। ਅਜਮੇਰ ਸਿੱਧੂ ਇਸ ਤਕਨੀਕ ਨੂੰ ਕਹਾਣੀ 'ਨਚੀਕੇਤਾ ਦੀ ਮੌਤ' ਵਿੱਚ ਵਰਤਦਾ ਹੈ।"[36]

ਇਸ ਕਹਾਣੀ ਦਾ ਆਰੰਭ ਸਹਿਜ-ਬਿਰਤਾਂਤ ਦੀ ਵਰਨਣੀ-ਜੁਗਤ ਰਾਹੀਂ ਹੁੰਦਾ ਹੈ। ਪ੍ਰਥਮ-ਪੁਰਖ਼ ਬਿਰਤਾਂਤਕਾਰ ਪਰੰਪਰਾ ਵਿੱਚ ਪਈ ਕਥਾ-ਜੁਗਤੀ ਦੀ ਸਰਵ-ਪ੍ਰਵਾਨਿਤ ਰੂੜ੍ਹੀ ਵਰਤਦਾ ਹੋਇਆ ਉਤਸੁਕਤਾ ਦੇ ਮਾਹੌਲ ਦਾ ਸਿਰਜਣ ਕਰਦਿਆਂ ਬਿਰਤਾਂਤ ਵੇਰਵੇ ਨੂੰ ਮੁੱਢਲੀ ਉਤਸੁਕਤਾ ਖ਼ਤਮ ਕਰਨ ਲਈ ਦੂਸਰੇ ਪੈਰ੍ਹੇ ਦੇ ਪਹਿਲੇ



ਕਥਾ-ਵਾਕ ਤੱਕ ਰੋਕਦਾ ਹੈ। ਕਥਾ ਬਿਰਤਾਂਤ ਨੂੰ ਰੋਕ ਕੇ ਉਤਸੁਕਤਾ ਪੈਦਾ ਕਰਨ ਦੀ ਇਹ ਜੁਗਤ ਮੁੱਢਲੀ ਕਹਾਣੀ/ਲੋਕ ਕਹਾਣੀ ਦੀ ਜੁਗਤ ਨਾਲ ਏਸ ਕਹਾਣੀ ਦੀ ਸਾਂਝ ਸਥਾਪਿਤ ਕਰਦੀ ਹੈ। ਇਹ ਵਰਤਾਰਾ ਆਰੰਭ ਵਿੱਚ ਨਹੀਂ, ਸਗੋਂ ਕਹਾਣੀ ਵਿੱਚੋਂ ਪਛਾਣਿਆ ਜਾ ਸਕਦਾ ਹੈ। ਪ੍ਰੰਤੂ ਸੰਵਾਦ-ਜੁਗਤ ਇਸ ਕਹਾਣੀ ਦੇ ਬਿਰਤਾਂਤ ਨੂੰ ਸੌਖ ਵਿੱਚ ਢਾਲਦੀ ਜਾਂਦੀ ਹੈ। ਬਿਰਤਾਂਤ ਦਾ ਇਹ ਸੌਖ ਵਾਲਾ ਵਰਤਾਰਾ ਜਿੱਥੇ ਕਹਾਣੀ ਨੂੰ ਸਹਿਜਤਾ ਵੱਲ ਤੋਰਦਾ ਹੈ ਉੱਥੇ ਵਸਤੂ ਵੇਰਵਿਆਂ ਦਾ ਵਿਚਾਰਧਾਰਕ ਚੜ੍ਹਾਓ ਕਹਾਣੀ ਨੂੰ ਇੱਕ ਸੰਘਣਤਾ ਪ੍ਰਦਾਨ ਕਰਦਾ ਹੈ।

"ਇਸ ਕਹਾਣੀ ਵਿੱਚ ਭਾਈ ਜੀ ਗੁਰੂ ਦੀ ਹਰ ਗੱਲ ਮੰਨਣ ਕਾਰਨ ਖ਼ੁਦ ਨੂੰ ਨਚੀਕੇਤਾ ਵਜੋਂ ਪੇਸ਼ ਕਰਦਾ ਹੈ, ਜਿਵੇਂ ਮਿੱਥ ਵਿੱਚ ਨਚੀਕੇਤਾ ਆਪਣੇ ਪਿਤਾ ਰਿਸ਼ੀ ਸ੍ਰੀ ਬ੍ਰਜਸ੍ਰਵਸ ਦੀ ਹਰ ਗੱਲ ਮੰਨਦਾ ਦਿਸਦਾ ਹੈ। ਕਹਾਣੀ ਇੱਥੇ ਤੱਕ ਪਹੁੰਚ ਕੇ ਮਿੱਥ ਦੇ ਸਮਾਨਾਂਤਰ ਤੁਰਦੀ ਹੈ ਤੇ ਮਿੱਥ ਦਾ ਪੁਨਰ-ਪ੍ਰਗਟਾ ਵਰਗੀ ਭਾਸਦੀ ਹੈ। ਪ੍ਰੰਤੂ ਕਹਾਣੀ ਦਾ ਅੰਤ ਮਿੱਥ ਦੀ ਵਿਸਥਾਰ ਹੋ ਨਿੱਬੜਦਾ ਹੈ। ਭਾਈ ਖ਼ੁਦ ਨਚੀਕੇਤਾ ਵਾਂਗ ਹਾਜਰ ਰਹਿਣ ਨੂੰ ਆਪਣੀ ਪ੍ਰਾਪਤੀ ਵਜੋਂ ਪ੍ਰਸਤੁਤ ਕਰਦਾ ਹੈ ਪਰ ਇਸ ਭਾਈ ਦੇ ਪੈਰੋਕਾਰ ਭਾਈ ਨੂੰ ਉਸ ਦੇ ਵਿਚਾਰਾਂ, ਉਸ ਦੀ ਸ਼ਖ਼ਸੀਅਤ ਉਸ ਦੀ ਜੀਵਨ ਤੋਂ ਨਿਰਲੇਪਤਾ, ਅਡੋਲਤਾ ਨੂੰ ਆਪਣੇ ਗੁਰੂ/ਨਾਇਕ ਦੇ ਰੂਪ ਵਿੱਚ ਵਿਚਾਰਦੇ ਹਨ ਤੇ ਭਾਈ ਜੀ ਬ੍ਰਜਸ੍ਰਵਸ ਰਿਸ਼ੀ ਵਾਂਗ ਸਥਾਪਿਤ ਹੁੰਦਾ ਹੈ ਦਿਸਦਾ ਹੈ। ਕਹਾਣੀ ਦਾ ਅੰਤ ਅਤੇ ਮਿੱਥ ਦਾ ਵਿਸਥਾਰ ਇਸ ਦ੍ਰਿਸ਼ਟੀ ਤੋਂ ਪਛਾਣਿਆ ਜਾ ਸਕਦਾ ਹੈ ਕਿ 'ਭਾਈ ਜੀ' ਜੋ ਜੀਵਨ ਤੋਂ ਨਿਰਲੇਪਤਾ ਦਾ ਮਾਰਗ ਅਪਣਾਉਂਦਿਆਂ ਗੁਰੂ ਬਿੰਬ/ਨਾਇਕ ਦੀ ਸਥਾਪਨਾ ਵਜੋਂ ਹਾਜਰ ਹੁੰਦਾ ਦਿਸਦਾ ਹੈ-ਕਹਾਣੀ ਦੇ ਅੰਤ ਉੱਪਰ ਨਿੱਜੀ ਭਾਵਨਾਵਾਂ ਦੇ ਵੇਗ ਵਿੱਚ ਜੀਵਨ ਦੀਆਂ ਤਲਖ਼ ਹਕੀਕਤਾਂ ਸਾਹਮਣੇ ਖ਼ੁਦ ਡਾਵਾਂਡੋਲ ਹੋਣ ਦੀ ਸਥਿਤੀ ਨੂੰ ਹੰਢਾਉਂਦਾ ਹੈ। ਜਿਸ ਵਿਚਾਰਧਾਰਕ ਪੈਂਤੜੇ ਤੋਂ ਇਸ ਨਾਇਕ ਨੇ ਆਪਣੀ ਸਥਾਪਤੀ ਦਾ ਮਾਰਗ ਘੜਿਆ ਸੀ ਕਹਾਣੀ ਦੇ ਅੰਤ ਉੱਤੇ ਨਾਇਕ ਉਸੇ ਵਿਚਾਰਧਾਰਕ ਪੈਂਤੜੇ ਨੂੰ ਛੱਡਦਾ ਪ੍ਰਤੀਤ ਹੁੰਦਾ ਹੈ। ਇਹ ਕਹਾਣੀ ਦੂਹਰੀ ਪਰਤ ਵਾਲੀ ਹੈ। ਇਹ ਸਥਿਤੀ ਦੀ ਅਮਾਨਵੀ ਪ੍ਰਕਿਰਤੀ ਦਾ ਸਿਰਜਨਾਤਮਕ ਨਿਭਾਓ ਵੀ ਹੈ ਤੇ ਪ੍ਰਾਪਤ ਮਿੱਥ ਦਾ ਅਗਲੇਰਾ ਵਿਸਥਾਰ ਵੀ ਜਿੱਥੇ ਨਚੀਕੇਤਾ ਤਾਂ ਵਿਚਾਰਧਾਰਕ ਪੈਂਤੜੇ ਤੋਂ ਪਹਿਰਾ ਦੇਣ ਲਈ ਤਿਆਰ ਹਨ ਪ੍ਰੰਤੂ ਸ੍ਰੀ ਬ੍ਰਜਸ੍ਰਵਸ਼ ਰਿਸ਼ੀ (ਭਾਈ ਜੀ) ਖ਼ੁਦ ਡੋਲ ਜਾਂਦਾ ਹੈ। ਕਹਾਣੀ ਦੀ ਪ੍ਰਾਪਤੀ ਇਸ ਦ੍ਰਿਸ਼ਟੀ ਤੋਂ ਹੈ ਕਿ ਇਹ ਦੋਵੇਂ ਪਰਤਾਂ ਇੱਕ ਦੂਜੇ ਨੂੰ ਆਪਣੇ ਵਿੱਚ ਓਤਪੋਤ ਕਰ ਕੇ ਹੀ ਇਸ ਸਿਰਜਣਾਤਮਿਕ-ਪਾਠ ਦਾ ਸਿਰਜਣਾਤਮਿਕ ਵਸਤੂ ਬਣੀਆਂ ਹਨ, ਜਿਸ ਕਰ ਕੇ 'ਨਚੀਕੇਤਾ ਦੀ ਮੌਤ' ਕਹਾਣੀ ਇੱਕ ਵੱਖਰੇ ਅਰਥ-ਉਸਾਰ ਵਾਲੇ ਰਚਨਾ-ਪਾਠ ਦਾ ਸਿਰਜਣ ਪ੍ਰਸਤੁਤ ਕਰਦੀ ਹੈ।"[37]

ਇਸ ਤੋਂ ਬਿਨਾ ਉਸ ਨੇ 'ਇਕਬਾਲ ਹੁਸੈਨ ਮੋਇਆ ਨਹੀਂ' ਵਿੱਚ ਬਾਲਾ ਪੀਰ ਦੀ ਮਿੱਥਕ ਕਥਾ ਨੂੰ ਪੇਸ਼ ਕੀਤਾ ਹੈ। ਕਹਾਣੀ 'ਇਸ ਵਾਰ ਨਹੀਂ' ਵਿੱਚ ਚੰਨ ਨੂੰ ਗ੍ਰਹਿਣ ਲੱਗਣ ਦੀ ਮਿੱਥ-ਕਥਾ, 'ਗੌਰਜਾਂ' ਕਹਾਣੀ ਵਿੱਚ ਸ਼ਿਵ ਅਤੇ ਪਾਰਵਤੀ ਦੀ ਮਿੱਥ-ਕਥਾ, 'ਪਿੱਠਭੂਮੀ' ਕਹਾਣੀ ਵਿੱਚ ਸਾਈਂ ਜੀਜੂ ਸ਼ਾਹ ਦੀ ਮਿੱਥ-ਕਥਾ, 'ਪੁਨਰ ਜਨਮ' 'ਚ ਦੂਜੇ ਜਨਮ ਦੀ ਮਿੱਥ-ਕਥਾ, 'ਈਵਾਨ ਇਲੀਚ ਦੀ ਦੂਜੀ ਮੌਤ' ਵਿੱਚ ਈਵਾਨ ਦੀ ਮਿੱਥ-ਕਥਾ, 'ਕਬਰ 'ਚ ਦਫ਼ਨ ਹਜ਼ਾਰ ਵਰ੍ਹੇ' ਵਿੱਚ ਲੰਮੀ ਉਮਰ ਦੀ ਮਿੱਥ-ਕਥਾ ਦੀ ਪੇਸ਼ਕਾਰੀ

ਕੀਤੀ ਗਈ ਹੈ।

ਇਹ ਪੁਰਾਤਨ ਮਿਥ-ਕਥਾਵਾਂ ਹਨ। 'ਖੂਹ ਗਿੜਦਾ ਹੈ', 'ਡਾਇਨਾਸੋਰ' ਅਤੇ 'ਦਿੱਲੀ ਦੇ ਕਿੰਗਰੇ' ਕਹਾਣੀਆਂ ਵਿੱਚ ਵਿਗਿਆਨਕ ਮਿੱਥ-ਕਥਾਵਾਂ ਦੀ ਵਰਤੋਂ ਕੀਤੀ ਗਈ ਹੈ। 'ਖੂਹ ਗਿੜਦਾ ਹੈ' ਅਤੇ 'ਕਬਰ 'ਚ ਦਫ਼ਨ ਹਜ਼ਾਰ ਵਰ੍ਹੇ' ਕਹਾਣੀਆਂ ਵਿੱਚ ਵਿਗਿਆਨਕ ਦੇ ਨਾਲ-ਨਾਲ ਪੁਰਾਤਨ ਮਿੱਥ-ਕਥਾਵਾਂ ਵੀ ਪੁਨਰ : ਪ੍ਰਭਾਸ਼ਿਤ ਹੁੰਦੀਆਂ ਹਨ। 'ਖੂਹ ਗਿੜਦਾ ਹੈ' ਦਾ ਪਾਤਰ ਯੁੱਧਵੀਰ ਕੰਪਿਊਟਰ ਦੀ ਸਕਰੀਨ 'ਤੇ ਰੇਅਜ਼ ਅਟੈਕ ਰਾਹੀਂ ਆਪਣੇ ਪਿਤਾ ਦਾ ਖ਼ਾਤਮਾ ਕਰਦਾ ਹੈ। 'ਖ਼ੁਸ਼ਕ ਅੱਖ ਦਾ ਖ਼ਾਬ' ਵਿੱਚ ਪਰਮਵੀਰ ਵੀ ਨਵੀਂ ਤਕਨੀਕ ਦੀ ਵਰਤੋਂ ਆਪਣੇ ਮਾਪਿਆਂ ਦੇ ਖ਼ਾਤਮੇ ਲਈ ਕਰਦਾ ਹੈ। 'ਡਾਇਨਾਸੋਰ' ਵਿੱਚ ਡਾਇਨਾਸੋਰਾਂ ਦੀ ਮੰਚ 'ਤੇ ਪ੍ਰਦਰਸ਼ਨ ਕੀਤਾ ਗਿਆ ਹੈ। 'ਦਿੱਲੀ ਦੇ ਕਿੰਗਰੇ' ਕਹਾਣੀ ਵਿੱਚ ਜੀਨਜ਼ ਦੇ ਬਦਲਣ, 'ਕਬਰ 'ਚ ਦਫ਼ਨ ਹਜ਼ਾਰ ਵਰ੍ਹੇ' ਵਿੱਚ ਲੰਮੀ ਉਮਰ ਕਰਨ ਦੀ ਖੋਜ ਦੀ ਗੱਲ ਕਰਨਾ ਵੀ ਵਿਗਿਆਲਕ ਮਿੱਥ ਦੇ ਘੇਰੇ 'ਚ ਆਉਂਦਾ ਹੈ। ਵਿਗਿਆਨਕ ਮਿੱਥ ਅਤੇ ਪੁਰਾਤਨ ਮਿੱਥ ਵਿਚਕਾਰ ਅੰਤਰ ਇਹ ਹੈ ਕਿ ਪੁਰਾਤਨ ਮਿਥ ਮਿੱਥੀ ਹੋਈ ਕਥਾ-ਵਾਰਤਾ ਹੀ ਰਹਿੰਦੀ ਹੈ ਪਰ ਵਿਗਿਆਨਕ ਮਿੱਥ ਸਮਾਂ ਪਾ ਕੇ ਸੱਚ ਵਿੱਚ ਵੀ ਤਬਦੀਲ ਹੋ ਸਕਦੀ ਹੈ। 'ਸ਼ਾਇਦ ਰੰਮੀ ਮੰਨ ਜਾਏ' ਕਹਾਣੀ ਵਿੱਚ ਇੱਕ ਨਵੀਂ ਪੇਸ਼ਕਾਰੀ 'ਬਿਊਟੀ ਮਿੱਥ' ਦੀ ਵੀ ਹੋਈ ਹੈ।

ਅਜਮੇਰ ਸਿੱਧੂ ਨੇ ਆਪਣੀਆਂ ਕਹਾਣੀਆਂ ਵਿੱਚ ਭਾਸ਼ਾਈ ਚੇਤਨਾ ਦਾ ਪੂਰਾ-ਪੂਰਾ ਧਿਆਨ ਰੱਖਿਆ ਹੈ। ਉਹ ਕਹਾਣੀ ਵਿੱਚ ਜਿਹੋ ਜਿਹਾ ਵਾਤਾਵਰਨ ਸਿਰਜਦਾ ਹੈ ਉਹੋ ਜਿਹੀ ਭਾਸ਼ਾ ਦੀ ਵਰਤੋਂ ਕਰਦਾ ਹੈ। ਉਸ ਦੀ ਭਾਸ਼ਾ ਵਾਤਾਵਰਣ ਅਨੁਕੂਲ ਹੈ। "ਭਾਸ਼ਾ ਸਾਹਿਤਕਾਰ ਦੇ ਵਿਚਾਰ ਪ੍ਰਗਟਾਅ ਦਾ ਮਾਧਿਅਮ ਹੈ। ਭਾਸ਼ਾ ਉਹ ਹੈ ਜੋ ਬੋਲੀ ਜਾਂਦੀ ਹੈ ਅਤੇ ਜੋ ਮਨੁੱਖ ਅਤੇ ਉਸ ਦੇ ਸਮਾਜ ਨੂੰ ਜੋੜਦੀ ਹੈ ਅਤੇ ਅੱਗੇ ਲਈ ਵੀ ਲਗਾਤਾਰ ਜੋੜਦੀ ਚਲੀ ਜਾਂਦੀ ਹੈ।"[38] ਅੰਗਰੇਜ਼ੀ ਸਾਹਿਤ ਦੇ ਸਾਹਿਤਕਾਰ ਆਈਫਰ ਈਵਨਜ਼ ਅਨੁਸਾਰ, "ਹਰ ਕਲਾ ਦਾ ਆਪਣਾ ਮਾਧਿਅਮ ਹੈ, ਚਿੱਤਰਕਾਰ ਕੋਲ ਰੰਗ, ਸੰਗੀਤਕਾਰ ਕੋਲ ਸੁਰਾਂ ਅਤੇ ਲੇਖਕ ਕੋਲ ਸ਼ਬਦ।"[39] ਸੋ ਭਾਸ਼ਾ ਸਾਹਿਤਕਾਰ ਕੋਲ ਇੱਕ ਵੱਡਾ ਹਥਿਆਰ ਹੈ, ਜਿਸ ਨੂੰ ਉਹ ਆਪਣੇ ਆਸ਼ੇ ਦੀ ਪੂਰਤੀ ਲਈ ਵਰਤਦਾ ਹੈ। ਬੋਲੀ/ਭਾਸ਼ਾ ਭਾਵਾਂ ਦੇ ਪ੍ਰਗਟਾਵੇ ਦਾ ਸਾਧਨ ਹੈ, ਜਿਸ ਦੀ ਵਰਤੋਂ ਰਚਨਾਕਾਰ ਨੂੰ ਚੇਤਨ ਰੂਪ 'ਚ ਕਰਨੀ ਚਾਹੀਦੀ ਹੈ ਤਾਂ ਜੋ ਭਾਵਾਂ ਦਾ ਪ੍ਰਗਟਾਵਾ ਸਹੀ ਰੂਪ 'ਚ ਪਾਠਕ ਤੱਕ ਪਹੁੰਚ ਸਕੇ।

ਅਜਮੇਰ ਸਿੱਧੂ ਤਰਕਸ਼ੀਲ ਲਹਿਰ ਨਾਲ ਜੁੜਿਆ ਹੋਣ ਕਰ ਕੇ ਅਤੇ ਵਿਗਿਆਨ ਦੇ ਵਿਸ਼ੇ ਦਾ ਮਾਹਿਰ ਹੋਣ ਸਦਕਾ (ਸਾਇੰਸ ਅਧਿਆਪਕ) ਉਸ ਦੀ ਭਾਸ਼ਾ ਵਿਗਿਆਨਕ ਅਤੇ ਤਰਕਸ਼ੀਲ ਸੂਤਰਾਂ ਨਾਲ ਪਰਨਾਈ ਹੈ। ਉਹ ਭਾਸ਼ਾ ਦੀ ਵਰਤੋਂ ਦਲੀਲ ਸਹਿਤ ਕਰਦਾ ਹੈ। ਉਸ ਦੀਆਂ ਕਹਾਣੀਆਂ ਵਿੱਚ ਵਿਸ਼ੇ ਵਾਕਾਂ ਅਤੇ ਸ਼ਬਦਾਂ ਦੇ ਦੁਹਰਾਓ ਨੂੰ ਕੋਈ ਸਥਾਨ ਨਹੀਂ ਹੈ। 'ਨੋ ਮੈਨਜ਼ ਲੈਂਡ', 'ਬਲਦੇ ਚਿਰਾਗ', 'ਇਕਬਾਲ ਹੁਸੈਨ ਮੋਇਆ ਨਹੀਂ' ਕਹਾਣੀਆਂ '47 ਦੀ ਵੰਡ ਨਾਲ ਸੰਬੰਧਿਤ ਹੋਣ 'ਤੇ ਵੀ ਵਿਸ਼ਾ ਵੱਖੋ-ਵੱਖਰਾ ਹੈ। ਉਸ ਦੀ ਭਾਸ਼ਾ-ਸਮਰੱਥਾ, ਸ਼ਬਦ-ਚੋਣ, ਸ਼ਬਦ-ਭੰਡਾਰ ਅਤੇ ਸ਼ਬਦਾਂ ਦੀ ਤਰਤੀਬ ਨਿਪੁੰਨਤਾ ਭਰੀ ਹੈ। ਉਸ ਦੀਆਂ ਕਹਾਣੀਆਂ ਵਿੱਚ ਭਾਸ਼ਾ ਬੰਧਨ ਨਹੀਂ ਹੈ ਬਲਕਿ ਉਹ ਭਾਸ਼ਾ ਨਾਲ ਸੰਘਰਸ਼ ਕਰ ਕੇ ਕਹਾਣੀ ਦੇ ਵਿਸ਼ੇ ਨੂੰ ਮੂਲ ਰੂਪ ਅਤੇ ਅਸਲ ਭਾਵਾਂ ਸਮੇਤ



ਪੇਸ਼ ਕਰਨ ਦੀ ਸਮਰੱਥਾ ਰੱਖਦਾ ਹੈ। ਭਾਸ਼ਾ ਦੀ ਆਪਣੀ ਵਿਸ਼ੇਸ਼ ਪ੍ਰਕਿਰਤੀ ਅਤੇ ਸਭਿਆਚਾਰਕ ਵਿਸ਼ੇਸ਼ਤਾ ਹੁੰਦੀ ਹੈ, ਇਸੇ ਪਰਿਪੇਖ ਅਧੀਨ ਹੀ ਕਿਸੇ ਰਚਨਾ ਵਿਚਲੀ ਵਰਤੀ ਭਾਸ਼ਾ 'ਤੇ ਕੰਮ ਕੀਤਾ ਜਾਂਦਾ ਹੈ। ਉਸ ਦੀ ਭਾਸ਼ਾ ਪਾਤਰਾਂ, ਸਮੇਂ, ਸਥਾਨ ਦੇ ਅਨੁਕੂਲ ਹੈ। ਇਹੀ ਉਸ ਦੀ ਭਾਸ਼ਾਤਮਕ ਸਿਰਜਣਾ ਦੀ ਖ਼ਾਸੀਅਤ ਹੈ। ਕਹਾਣੀ 'ਇਕਬਾਲ ਹੁਸੈਨ ਮੋਇਆ ਨਹੀਂ' ਵਿੱਚ ਉਸ ਦੀ ਭਾਸ਼ਾ ਦੀ ਵਰਤੋਂ 'ਤੇ ਧਿਆਨ ਦੇ ਸਕਦੇ ਹਾਂ :

> "ਕੀ ਦੱਸਾਂ। ਇਸ ਕੰਜਰੀ ਨੇ ਸਾਰੇ ਟੱਬਰ ਨੂੰ ਸੂੁਕਣੀ ਪਾਇਆ ਹੋਇਆ। ਦੇਖ ਲੋ। ਤੁਸੀਂ ਫੇਰ ਕਹਿਣਾ, ਅਸੀਂ ਮਾੜੇ ਆਂ। ਇੱਕ ਘਰ ਰੱਖਿਐ। ਸਾਡੇ ਸੀਰਮੇ ਪੀਂਦੀ ਪਈ ਆ। ਅਸੀਂ ਤਾਂ ਇਨ੍ਹਾਂ ਮਲੇਛਾਂ ਦੇ ਹੱਥੋਂ ਕਦੇ ਪਾਣੀ ਨੀਂ ਸੀ ਲੈ ਕੀ ਪੀਂਦੇ। ਘਰ ਦੀ ਮਾਲਕ ਬਣੀ ਬੈਠੀ ਆ। ਫੇਰ ਨੀ ਭੱਲ ਪੱਚਦੀ।"[40]

ਪੰਜਾਬ ਤੋਂ ਬਾਹਰਲੇ ਪਾਤਰਾਂ ਦੀ ਭਾਸ਼ਾ ਵੀ ਉਨ੍ਹਾਂ ਦੇ ਅਨੁਕੂਲ ਹੈ। 'ਥੇਹ' ਕਹਾਣੀ ਵਿੱਚ ਭਈਆ ਰਾਣੀ ਦੀ ਭਾਸ਼ਾ :

> "ਅਰੇ ਜੋ ਮੱਲ ਕਲਾਂ ਏ ਨਾ। ਵਹਾਂ ਕਾ ਵੋ... ਜਥੇਦਾਰ ਨਿਹੰਗ ਸਿੰਘ ਟੱਕਰ ਸਿੰਘ ਏ ਨਾ। ਦੋ ਹਜ਼ਾਰ ਮੇਂ ਮੁਝੇ ਖਰੀਦ ਕਰ ਲਾਯਾ ਥਾ। ...ਸਾਲਾ ਰੋਟੀ ਨੀਂ ਦੇ ਪਾਇਆ। ਪਹਿਲੇ ਤੋ ਬੜੇ-ਬੜੇ ਸਬਜ਼ਬਾਗ ਦਿਖਾਤਾ ਥਾ। ਛੋਡ ਕਰ ਭਾਗ ਗਿਆ। ਭੂਖੀ ਮਰ ਜਾਤੀ। ...ਧੰਦਾ ਕਰ ਲੀਆ।"[41]

ਅਜਮੇਰ ਸਿੱਧੂ ਦੀਆਂ ਕਹਾਣੀਆਂ ਦੀ ਭਾਸ਼ਾ, ਵਾਕ-ਬਣਤਰ, ਸ਼ਬਦ-ਚੋਣ, ਬਿੰਬ-ਵਿਧਾਨ ਆਦਿ ਉਸ ਦੇ ਵਿਸ਼ਿਆਂ ਮੁਤਾਬਿਕ ਢੁੱਕਵੇਂ ਹਨ। ਛੋਟੇ-ਛੋਟੇ ਵਾਕਾਂ ਦੀ ਰਚਨਾ ਕਰਨਾ ਉਸ ਦੀ ਬਿਰਤਾਂਤਕ ਤਕਨੀਕ ਦਾ ਅਹਿਮ ਪੱਖ ਹੈ। ਇਹ ਵਾਕ ਬਹੁਤ ਸੂਖ਼ਮ ਭਾਵਾਂ ਦੀ ਤਰਜ਼ਮਾਨੀ ਕਰਨ ਵਾਲੇ ਹੁੰਦੇ ਹਨ। 'ਹੈਲੋ ਡੌਗ' ਕਹਾਣੀ ਵਿੱਚ ਜਸਦੀਪ ਬੇ-ਘਰ ਹੋਣ ਪਿੱਛੋਂ ਦੀ ਹਾਲਤ ਦਾ ਬਿਆਨ ਸਾਰਾ ਕੋਲ ਕਰਦਾ ਹੈ :

> ਇਹ ਬੜੇ ਮਾੜੇ ਦਿਨ ਸਨ। ਮੇਰੇ ਲਈ ਰਹਿਣ, ਖਾਣ-ਪੀਣ ਤੇ ਜੀਊਣ ਦੀ ਸਮੱਸਿਆ ਖੜ੍ਹ ਗਈ। ਰਾਤ ਮੈਂ ਕਦੇ ਬਲਰਾਜ ਦੇ ਰਹਿੰਦਾ। ਕਦੇ ਕਿਸੇ ਹੋਰ ਦੇ। ਜਗਤਾਰ ਕੌਰ ਦੀ ਜਿਸ ਬਿਮਾਰੀ ਨੂੰ ਖ਼ਤਮ ਕਰਨ ਲਈ ਮੈਂ ਆਪਣੀ ਜ਼ਿੰਦਗੀ ਦੇ ਛੇ ਵਰ੍ਹੇ ਲਾ ਦਿੱਤੇ। ਉਹ ਬਿਮਾਰੀ ਉਨ੍ਹਾਂ ਮੈਨੂੰ ਲਾ ਦਿੱਤੀ। ਬਲੱਡ ਪ੍ਰੈੱਸ਼ਰ ਹਾਈ ਹੋਇਆ ਰਹਿੰਦਾ। ਚੇਤਾ ਭੁੱਲਣ ਲੱਗ ਪਿਆ। ਬੈਂਕ ਦਾ ਕੰਮ ਨਾ ਹੁੰਦਾ। ਗੜਬੜ ਹੋ ਜਾਂਦੀ। ਸਕੂਟਰ 'ਤੇ ਐਂ ਲੱਗਣਾ ਜਿਵੇਂ ਕਿਸੇ ਦੇ ਵਿੱਚ ਵੱਜੂਗਾ। ਮੇਰਾ ਆਪਣਾ ਚਿੱਤ ਕਰਦਾ, ਸਕੂਟਰ ਸਣੇ ਨਹਿਰ ਵਿੱਚ ਡਿੱਗ ਪਵਾਂ ਜਾਂ ਖੱਡ ਵਿੱਚ ਡਿੱਗ ਪਵਾਂ। ਜੇ ਬਲਰਾਜ ਤੇ ਭਾਬੀ ਗੁਰਜੀਤ ਨਾ ਸਾਂਭਦੇ। ਸ਼ਾਇਦ ਮੈਂ ਸੂਸਾਇਡ ਕਰ ਲੈਂਦਾ।[42]

ਅਜਮੇਰ ਸਿੱਧੂ ਨੇ ਕਹਾਣੀਆਂ ਵਿੱਚ ਜੋ ਵਾਕ ਅਧੂਰੇ ਛੱਡੇ ਹਨ ਕਹਾਣੀ ਦੇ ਸ਼ੁਰੂ ਵਿੱਚ ਉਹ ਧੁੰਦਲੇ ਤੇ ਚੁਤਰਫ਼ੇ ਹਨ ਪਰ ਅਖ਼ੀਰ ਤੱਕ ਇਹ ਇੱਕ ਬਿੰਦੂ 'ਤੇ ਟਿਕਣੇ

ਸ਼ੁਰੂ ਹੋ ਜਾਂਦੇ ਹਨ ਅਤੇ ਵਿਸ਼ੇ ਅਨੁਕੂਲ ਅਰਥ ਸੰਚਾਰ ਕਰਦੇ ਹਨ।

ਸਿੱਧੂ ਨੇ ਆਪਣੀਆਂ ਕਹਾਣੀਆਂ ਵਿੱਚ ਠੇਠ ਪੰਜਾਬੀ ਦੀ ਵਰਤੋਂ ਕੀਤੀ ਹੈ। ਉਸ ਦੀ ਭਾਸ਼ਾ 'ਤੇ ਦੁਆਬੀ ਉੱਪ-ਭਾਸ਼ਾ ਦਾ ਅਸਰ ਵਿਖਾਈ ਪੈਂਦਾ ਹੈ। ਉਸ ਨੇ ਸ਼ਬਦਾਂ ਦੀ ਵਰਤੋਂ ਸੰਕੋਚਵੇਂ ਢੰਗ ਨਾਲ ਨਹੀਂ ਕੀਤੀ। ਪੇਂਡੂ ਬੋਲੀ ਦੀ ਵਰਤੋਂ ਕਹਾਣੀ ਵਿੱਚ ਯਥਾਰਥਕ ਰੰਗਣ ਪੈਦਾ ਕਰਦੀ ਹੈ। 'ਇਸ ਵਾਰ ਨਹੀਂ' ਕਹਾਣੀ ਵਿੱਚ ਕੇਂਦਰੀ ਪਾਤਰ (ਦਾਦੀ) ਦਾ ਸਹੁਰਾ ਉਸ ਦੇ ਪਰਿਵਾਰ ਨੂੰ ਨਿੰਦਦਾ ਹੈ ਤਾਂ ਠੇਠ ਪੰਜਾਬੀ ਭਾਸ਼ਾ ਦਾ ਰੂਪ ਸਾਕਾਰ ਹੁੰਦਾ ਹੈ:

> "ਜੋਧਪੁਰ ਦੇ ਜੱਟ ਦਾ ਨੱਕ ਵੱਢ 'ਤਾ। ਮਾੜੇ ਬੰਦੇ ਮੱਥੇ ਲੱਗ ਗੇ। ਪਤਾ ਨੀ ਕੌਣ ਨੇ। ਉਹ ਛੱਜਲ ਵੱਢੀ ਆਲੇ ਖੱਤਰੀ ਜੱਟ ਕੁੜੀ ਦਿੰਦੇ ਸੀਗੇ। ਇਹਦੀ ਮਾਂ ਨੇ ਨੱਕ 'ਤੇ ਮੱਖੀ ਨੀਂ ਬੈਠਣ ਦਿੱਤੀ। ਅਖੇ ਜੀ ਕੁੜੀ ਸੁਹਣੀ ਬੜੀ ਆ। ਸਾਲੇ ਲਾਗੀਆਂ ਤੱਥੀਆਂ ਤੋਂ ਵੀ ਮਾੜੇ।"[43]

ਅਜਮੇਰ ਸਿੱਧੂ ਨੇ ਪਾਤਰਾਂ ਦੀਆਂ ਮਾਨਸਿਕ ਗੁੰਝਲਾਂ ਨੂੰ ਪ੍ਰਤੀਕਾਂ ਵਿੱਚ ਪੇਸ਼ ਕੀਤਾ ਹੈ। ਸਿਰ 'ਚ ਟਮਾਟਰ ਉੱਗ ਆਉਣੇ, ਢਿੱਡ 'ਚ ਬਿੱਲੀ ਦਾ ਵੜ ਜਾਣਾ, ਕੈਪ ਤੇ ਚਿੱਪ ਨਾਲ ਵਿਅਕਤੀ ਦਾ ਖ਼ਾਤਮਾ, ਡਾਇਨਾਸੋਰ, ਪਿੱਠ 'ਤੇ ਉੱਗੀਆਂ ਅੱਖਾਂ, ਆਰ.ਐੱਨ.ਏ. ਕੱਢ ਕੇ ਕਿਸੇ ਦੂਜੇ ਵਲੰਟੀਅਰ ਦੇ ਦਿਮਾਗ਼ ਵਿੱਚ ਪਾ ਦੇਣਾ ਤੇ ਰਸਾਇਣੀ ਭਾਸ਼ਾ ਦਾ ਅਨੁਵਾਦ ਕਰਨਾ ਆਦਿ ਪੰਜਾਬੀ ਕਹਾਣੀ ਵਿੱਚ ਆਏ ਨਵੇਂ ਸ਼ਬਦ ਹਨ ਤੇ ਜਿਊਂਦੇ-ਜਾਗਦੇ ਪ੍ਰਤੀਕ ਹਨ। ਕਦੇ-ਕਦੇ ਇਹ ਕਹਾਣੀਆਂ ਯਥਾਰਥ ਵਿੱਚ ਫ਼ੈਂਟਸੀ ਤੇ ਫ਼ੈਂਟਸੀ ਵਿੱਚ ਯਥਾਰਥ ਪ੍ਰਤੀਤ ਹੁੰਦੀਆਂ ਹਨ। ਪੰਜਾਬੀ ਕਹਾਣੀ ਵਿੱਚ ਅਜਿਹੇ ਪ੍ਰਯੋਗ ਨਵੀਨ ਹਨ।

ਅਜਮੇਰ ਸਿੱਧੂ ਨੇ ਪਾਠਕ ਨੂੰ ਵਿਗਿਆਨਕ ਸ਼ਬਦਾਵਲੀ ਤੋਂ ਜਾਣੂ ਕਰਵਾਇਆ ਹੈ। ਜਿਵੇਂ - ਕੈਪ, ਚਿਪ, ਰੇਅਜ਼ ਅਟੈਕ, ਹਿਸਟੈਰੀਕਲ, ਡਿਸੋਸੀਏਸ਼ਨ, ਹਿਪਨੋਟਾਇਜ਼, ਅਲਟਰਾ ਸਾਊਂਡ ਮਸ਼ੀਨ, ਆਰ.ਐੱਨ.ਏ., ਜੀਨ ਚਿਪ, ਅਬਸੈਸਿਵ ਕੰਪਲਸਿਵ ਨਿਊਰੋਸਿਸ ਆਦਿ। ਐੱਚ.ਆਈ.ਵੀ. ਪੌਜੀਟਿਵ, ਪਾਇਲਜ਼, ਅੰਡਕੋਸ਼, ਟੈਸਟ ਟਿਊਬ ਬੇਬੀ, ਇਲੈਕਟ੍ਰੌਨਿਕ ਰੇਅਜ਼ ਅਟੈਕ। ਉਸ ਦੀ ਕਹਾਣੀ 'ਕਬਰ 'ਚ ਦਫ਼ਨ ਹਜ਼ਾਰ ਵਰ੍ਹੇ' ਦੀ ਵਿਗਿਆਨਕ ਸ਼ਬਦਾਵਲੀ ਨਾਲ ਹੀ ਉਸਰੀ ਕਹਾਣੀ ਹੈ :

ਫੋਰੈਂਸਿਕ ਸੈਂਟਰ, ਸੈਂਟਰੀਫਿਊਗਲ ਮਸ਼ੀਨ, ਰੀਅਜੈਂਟਾ, ਲੋਜੀਵਿਟੀ, ਮਿਟੋਥੋਡਿਆਲ ਫ੍ਰੀ ਰੈਡੀਕਲ ਥਿਊਰੀ ਆਫ਼ ਏਜਿੰਗ, ਮਾਇਕਰੋ ਆਰਗੇਨਿਜ਼ਮ, ਜੈਨੇਟਿਕ ਮੈਟੀਰੀਅਲ, ਜੀਨਜ਼, ਸੈਂਪਲ, ਫੋਇਲ ਲੈਬ, ਪ੍ਰਾਜੈਕਟ ਰਿਸਰਚ ਲੈਬਾਰਟਰੀ, ਈ-ਪੇਜ਼, ਅਪਰੇਟਸ ਬਾਕਸ, ਗਲੱਵਜ਼, ਪਰੀਜ਼ਰਵੇਟਿਵਜ਼, ਆਰਟਰੀ ਫੋਰਸੈਪ, ਸਵੈਬ ਅਟੈਚ ਵੇਜਾਈਨਲ ਸਵੈਬ, ਡੀ.ਐੱਨ.ਏ., ਸਪਰਮ, ਥ੍ਰੋਮਾਇਡ, ਫਿੰਗਰ ਪ੍ਰਿੰਟ ਸੈਂਸਰ।

ਸਮਰੱਥ ਰਚਨਾਕਾਰ ਵਾਂਗ ਅਜਮੇਰ ਸਿੱਧੂ ਨੇ ਆਪਣੀਆਂ ਕਹਾਣੀਆਂ ਵਿੱਚ ਮੁਹਾਵਰੇ ਅਤੇ ਅਖੌਤਾਂ ਦੀ ਵਰਤੋਂ ਵੀ ਕੀਤੀ ਹੈ। ਜਿਵੇਂ - ਅੱਖਾਂ ਅੱਗੇ ਹਨੇਰਾ ਆਉਣਾ, ਭੱਸੜ ਭਨਾਉਣਾ, ਹੱਥ ਪੀਲੇ ਕਰਨਾ, ਦਿਮਾਗ਼ ਸੁੰਨ ਹੋਣਾ, ਸੜ-ਬਲ ਕੇ ਕੋਲ਼ੇ ਹੋਣਾ, ਅਵਾ-ਤਵਾ ਬੋਲਣਾ, ਵਖ਼ਤ ਪਾਉਣਾ, ਤੋਏ-ਤੋਏ ਕਰਨਾ, ਫੁੱਲੇ ਨਾ ਸਮਾਉਣਾ, ਤੁਖ਼ਮ ਉਡਾਉਣਾ, ਦੰਗ ਰਹਿ ਜਾਣਾ, ਜ਼ਹਿਰ ਫ਼ੈਲ ਜਾਣੀ, ਇਸ਼ਾਰਿਆਂ 'ਤੇ ਨਚਾਉਣਾ,



ਬਲੱਡਇਜ਼ ਥਿਕਰ ਦੈੱਨ ਵਾਟਰ, ਭੈਣ ਘਰ ਭਾਈ ਕੁੱਤਾ ਸਹੁਰੇ ਘਰ ਜਵਾਈ ਕੁੱਤਾ, ਔਲ਼ੇ ਦਾ ਖਾਧਾ ਤੇ ਸਿਆਣੇ ਦਾ ਕਿਹਾ ਮਗਰੋਂ ਪਤਾ ਲਗਦਾ ਆਦਿ।

ਅਜਮੇਰ ਸਿੱਧੂ ਨੇ ਮਿੱਥਾਂ ਦੇ ਰੂਪਾਂਤਰਣ ਦੇ ਨਾਲ-ਨਾਲ ਇਤਿਹਾਸ-ਮਿਥਿਹਾਸ ਦੀਆਂ ਕਥਾਵਾਂ ਨੂੰ ਮਾਨਸਿਕ ਵਿਸ਼ਲੇਸ਼ਣ ਦੇ ਪੱਖ ਤੋਂ ਪੇਸ਼ ਕੀਤਾ ਹੈ। ਇਨ੍ਹਾਂ ਵਿਚਲੇ ਇਤਿਹਾਸਕ-ਮਿਥਿਹਾਸਕ ਪਾਤਰ ਵਰਤਮਾਨ ਸੰਦਰਭ ਵਿੱਚ ਵਿਅਕਤੀ ਦੇ ਰੋਹ ਦਾ ਚਿੱਤਰ ਪੇਸ਼ ਕਰਦੇ ਹਨ। ਜਿਵੇਂ 'ਇਕਬਾਲ ਹੁਸੈਨ ਮੋਇਆ ਨਹੀਂ' ਵਿੱਚ ਢਾਡੀ ਸਾਕਾ ਸਰਹੰਦ ਸੁਣਾਉਂਦੇ ਹਨ ਜੋ ਜਮੀਲਾ ਬੀਬੀ ਅੰਦਰ ਸੁਲਗਦੀ ਅੱਗ ਨੂੰ ਭਾਂਬੜ ਬਣਾ ਦਿੰਦਾ ਹੈ :

> "ਖਾਲਸਾ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਸੂਬਾ ਸਰਹੰਦ ਨੇ ਮੁਸਲਮਾਨ ਬਣਨ ਲਈ ਬਥੇਰੇ ਲਾਲਚ ਦਿੱਤੇ, ਪਰ ਉਹ ਨਾ ਮੰਨੇ। ਸੂਬੇ ਨੇ ਕਿਹਾ ਕਿ ਧਰਮ ਬਦਲ ਲਓ ਨਹੀਂ ਤਾਂ ਤੁਖ਼ਮ ਉਡਾ ਦਿਆਂਗਾ। ਮਾਤਾ ਗੁਜਰੀ ਜੀ ਦੇ ਲਾਡਲੇ ਪੋਤਿਆਂ ਨੇ ਕਿਹਾ - ਸਿਰ ਜਾਂਦਾ ਤਾਂ ਜਾਵੇ, ਪਰ ਧਰਮ ਨੀਂ ਬਦਲਾਂਗੇ। ਖਾਲਸਾ ਜੀ, ਜ਼ਾਲਮਾਂ ਨੇ ਨਿੱਕੇ-ਨਿੱਕੇ ਲਾਲ ਨੀਹਾਂ ਵਿੱਚ ਚਿਣ ਦਿੱਤੇ ਪਰ ਉਨ੍ਹਾਂ ਧਰਮ ਨੂੰ ਆਂਚ ਨਹੀਂ ਆਣ ਦਿੱਤੀ।"[44]

ਇਸੇ ਤਰ੍ਹਾਂ 'ਬੰਦਾ ਬਹਾਦਰ' ਇਤਿਹਾਸਕ ਪਾਤਰ ਨੂੰ 'ਦੀ ਸਵਾਰਡ ਆਫ਼ ਬੰਦਾ ਸਿੰਘ ਬਹਾਦਰ' ਕਹਾਣੀ ਵਿੱਚ ਪ੍ਰਤੀਕ ਵਜੋਂ ਲਿਆਉਂਦਾ ਹੈ। ਇਸ ਕਹਾਣੀ ਵਿੱਚ ਮੁਹੰਮਦ ਤੁਗਲ਼ਕ ਅਤੇ ਚਾਣਕਿਆ ਇਤਿਹਾਸਕ ਪਾਤਰਾਂ ਦੇ ਨਾਵਾਂ ਨੂੰ ਵੀ ਉਹ ਕਹਾਣੀ ਵਿੱਚ ਪ੍ਰਤੀਕਮਈ ਰੂਪ ਵਿੱਚ ਵਰਤਦਾ ਹੈ।

'ਇਕਬਾਲ ਹੁਸੈਨ ਮੋਇਆ ਨਹੀਂ' ਕਹਾਣੀ ਵਿੱਚ ਉਹ ਸ੍ਰੀ ਕ੍ਰਿਸ਼ਨ ਅਤੇ ਅਰਜਨ ਮਿਥਿਹਾਸਕ ਪਾਤਰਾਂ ਦੀ ਪੇਸ਼ਕਾਰੀ ਸਥਿਤੀਆਂ ਦੇ ਸੱਚ ਦੇ ਪ੍ਰਗਟਾਅ ਲਈ ਕਰਦਾ ਹੈ :

> "ਭਗਵਾਨ ਕ੍ਰਿਸ਼ਨ, ਅਰਜਨ ਨੂੰ ਉਪਦੇਸ਼ ਦਿੰਦੇ ਹਨ ਕਿ ਤੂੰ ਯੁੱਧ ਕਰ। ਇਹ ਧਰਮ ਦੀ ਅਧਰਮ 'ਤੇ ਜਿੱਤ ਹੋਏਗੀ। ਜੇ ਤੂੰ ਜਿੱਤ ਗਿਆ ਤਾਂ ਰਾਜ ਭਾਗ ਮਿਲੇਗਾ। ਹਾਰ ਗਿਆ ਤਾਂ ਸਵਰਗਾਂ 'ਚ ਜਾਏਂਗਾ। ਕਿਉਂਕਿ ਤੂੰ ਧਰਮ ਯੁੱਧ ਲੜ ਰਿਹਾ ਹੈਂ।"[45]

ਅਜਮੇਰ ਸਿੱਧੂ ਦੀਆਂ ਕਹਾਣੀਆਂ ਮਨੋਵਿਸ਼ਲੇਸ਼ਣਾਤਮਕ ਵਿਧੀ ਵਿੱਚ ਰਚੀਆਂ ਗਈਆਂ ਹਨ। ਉਹ ਮਨੁੱਖ ਖੂੰਜਿਆਂ ਵਿੱਚ ਪਈਆਂ 'ਮਾਨਸਿਕ ਗੰਢਾਂ' ਨੂੰ ਅੰਧ-ਵਿਸ਼ਵਾਸ਼ਾਂ ਦਾ ਆਧਾਰ ਬਣਾਉਣ ਤੋਂ ਪਾਠਕ ਨੂੰ ਵਰਜਣ ਦੀ ਕੋਸ਼ਿਸ਼ ਕਰਦਾ ਹੈ ਅਤੇ ਵਿਗਿਆਨਕ ਤਰਕ ਵੀ ਪੇਸ਼ ਕਰਦਾ ਹੈ। ਜਿਵੇਂ ਕਹਾਣੀ 'ਇਸ ਵਾਰ ਨਹੀਂ' ਵਿੱਚ ਰੂਪਾਲੀ ਆਪਣੀ ਦਾਦੀ ਦੀਆਂ ਗੱਲਾਂ ਦਾ ਜੁਆਬ ਦਿੰਦੀ ਹੈ :

> "ਮਾਂ ਜੀ! ਕੱਪੜਿਆਂ ਨੂੰ ਕੱਟਦੇ ਵੀ ਤੁਸੀਂ ਸੀ ਤੇ ਅੱਗ ਵੀ ਤੁਸੀਂ ਲਾਂਦੇ ਸੀ। ਰੀਝਾਂ ਜੂ ਦੱਬੀਆਂ ਰੈ ਗੀਆਂ ਸੀ।"[46]

"ਮਨੋਵਿਸ਼ਲੇਸ਼ਣਾਤਮਕ ਸਿਧਾਂਤ ਦੇ ਅਸੂਲਾਂ ਅਨੁਸਾਰ ਵਧੀਆ, ਸਾਹਿਤਕ

ਕ੍ਰਿਤ ਉਹ ਹੁੰਦੀ ਹੈ ਜੋ ਕਲਾਤਮਕ ਪਰਦਾ ਪਾ ਕੇ, ਉਹ ਕੁਝ ਕਹਿ ਕੇ ਜਾਂ ਕਰ ਕੇ, ਮਨ ਨੂੰ ਸ਼ਾਂਤ ਕਰ ਲਵੇ, ਜਿਸ ਦੇ ਕਹਿਣ ਤੇ ਕਰਨ ਲਈ ਸਮਾਜ ਸਾਧਾਰਨ ਸਥਿਤੀਆਂ ਵਿੱਚ ਆਗਿਆ ਨਹੀਂ ਦਿੰਦਾ।"[47] ਅਜਮੇਰ ਸਿੱਧੂ ਦੀ ਕਹਾਣੀ 'ਬੰਦ ਦਰਵਾਜ਼ਾ' ਇਸ ਕਲਾਤਮਕਤਾ ਦਾ ਸਿਖ਼ਰ ਹੈ। ਇਸ ਤੋਂ ਬਿਨਾ ਕਹਾਣੀ 'ਥੇਹ', 'ਨੋ ਮੈਨਜ਼ ਲੈਂਡ', 'ਈਵਾਨ ਇਲੀਚ ਦੀ ਦੂਜੀ ਮੌਤ', 'ਬਲਦੇ ਚਿਰਾਗ', 'ਜਹਾਜ਼ ਵਾਲੀ ਟੈਂਕੀ' ਆਦਿ ਵਿੱਚ ਵੀ ਉਸ ਦੀ ਕਲਾਤਮਕਤਾ ਦਾ ਇਹ ਪੱਖ ਵੇਖਿਆ ਜਾ ਸਕਦਾ ਹੈ।

ਕਹਾਣੀ 'ਈਵਾਨ ਇਲੀਚ ਦੀ ਦੂਜੀ ਮੌਤ' ਵਿੱਚ ਅਜਮੇਰ ਸਿੱਧੂ ਹਰਸੇਵ ਦੀ ਮਾਨਸਿਕ ਹਾਲਤ ਦਾ ਬਿਆਨ ਸਫ਼ਲਤਾ ਨਾਲ ਕਰਦਾ ਹੈ। ਹਰਸੇਵ ਦੀ ਸਾਰੀ ਚਮੜੀ ਪਹਿਲਾਂ ਤਾਂ ਕਾਲ਼ੀ ਹੋ ਗਈ ਸੀ, ਫਿਰ ਥੋੜ੍ਹੇ ਦਿਨਾਂ ਬਾਅਦ ਲਹਿਣੀ ਸ਼ੁਰੂ ਹੋ ਗਈ। ਥੱਲਿਓਂ ਨਵੇਂ ਜਨਮੇ ਬੱਚੇ ਵਰਗੀ ਚਮੜੀ ਨਿਕਲ ਰਹੀ ਸੀ। ਉਸ ਦੇ ਮਨ ਦੀ ਅਜੀਬ ਦਸ਼ਾ ਸੀ। ਉਹ ਮਨ ਹੀ ਮਨ ਆਖ ਰਿਹਾ ਸੀ :

> "ਇਹ ਮੇਰੀ ਚਮੜੀ ਨਹੀਂ ਲਹਿ ਰਹੀ। ਇਹ ਤਾਂ ਮੌਤ ਹੈ ਜੋ ਮੇਰੇ ਜਿਸਮ 'ਤੇ ਉਤਰ-ਚੜ੍ਹ ਰਹੀ ਹੈ। ਮੈਂ ਮਰ ਰਿਹਾ ਹਾਂ। ...ਮੈਂ ਪ੍ਰੀਤ ਨੂੰ ਮਿਲਣਾ ਚਾਹੁੰਦਾ ਹਾਂ, ਪਰ ਮੈਂ ਕਿਵੇਂ ਦੱਸਾਂ? ਮੇਰੀ ਆਵਾਜ਼... ਮੇਰੇ ਹੱਥ?"[48]

ਇਸ ਪ੍ਰਕਾਰ ਅਜਮੇਰ ਸਿੱਧੂ ਨੇ ਕਹਾਣੀ ਦਾ ਮਕਸਦ ਆਪਣੇ ਪਾਤਰਾਂ ਦੇ ਧੁਰ ਅੰਦਲੇ ਮਨੋ-ਭਾਵਾਂ ਦੀ ਤਰਜ਼ਮਾਨੀ ਕਰ ਕੇ ਪਾਠਕ ਦੀ ਚੇਤਨਾ ਨੂੰ ਝੰਜੋੜਨਾ ਹੈ। ਇਹ ਕਹਾਣੀ ਪ੍ਰੋਢ ਵਿਅਕਤੀ ਦੀ ਚੇਤਨਾ ਨੂੰ ਝੰਜੋੜਦੀਆਂ ਹਨ। ਉਸ ਦੀਆਂ ਕਹਾਣੀਆਂ ਵਿੱਚ ਹਰ ਵਿਸ਼ੇ ਦੀ ਪੇਸ਼ਕਾਰੀ ਸੂਖ਼ਮ ਭਾਵਾਂ ਰਾਹੀਂ ਛੋਹੀ ਗਈ ਹੈ।

ਅਜਮੇਰ ਸਿੱਧੂ ਨੂੰ ਇੱਕ ਪ੍ਰਗਤੀਵਾਦੀ ਰਚਨਾ-ਦ੍ਰਿਸ਼ਟੀ ਵਾਲਾ ਕਹਾਣੀਕਾਰ ਕਿਹਾ ਜਾ ਸਕਦਾ ਹੈ। ਪ੍ਰਗਤੀਵਾਦੀ ਚੇਤਨਾ ਲੇਖਕ ਤੋਂ ਇਹ ਮੰਗ ਕਰਦੀ ਹੈ ਕਿ ਉਹ ਸਥਾਪਿਤ ਧਿਰ ਦੀਆਂ ਪ੍ਰਤੱਖ ਤੇ ਗੁੱਝੀਆਂ ਸ਼ੋਸ਼ਣ ਨੀਤੀਆਂ ਦਾ ਪਰਦਾਫ਼ਾਸ਼ ਕਰੇ ਅਤੇ ਉਨ੍ਹਾਂ ਦੀ ਦਿੱਖ ਅਤੇ ਤੱਤ ਦੇ ਵਿਰੋਧ ਨੂੰ ਉਭਾਰੇ। ਇਸ ਲਈ ਸਭ ਤੋਂ ਢੁੱਕਵੀਂ ਵਿਧੀ ਵਿਅੰਗ ਦੀ ਹੈ। ਆਪਣੇ ਹੱਕਾਂ ਲਈ ਸੰਘਰਸ਼ ਦੀ ਲੋੜ ਹੁੰਦੀ ਹੈ। ਜਿਸ ਨੂੰ 'ਜਹਾਜ਼ ਵਾਲੀ ਟੈਂਕੀ' ਕਹਾਣੀ ਵਿੱਚ ਕਹਾਣੀਕਾਰ ਨੇ ਪੇਸ਼ ਕੀਤਾ ਹੈ ਜੋ ਉਸ ਦੀ ਪ੍ਰਗਤੀਵਾਦੀ ਸੁਰ ਦਰਸਾਉਂਦਾ ਹੈ :

> "ਤੁਸੀਂ ਕਿਹੜਾ ਸੰਘਰਸ਼ਾਂ ਵਿੱਚ ਕੁੱਦਦੇ ਓਂ। ਤੁਹਾਨੂੰ ਨਈਂ ਪਤਾ ਕਿ ਲਹਿਰਾਂ ਬੰਦੇ ਨੂੰ ਮਰਨ ਨਈਂ ਦਿੰਦੀਆਂ ਹੁੰਦੀਆਂ। ਹਾਰੇ ਮਨੁੱਖ ਨੇ ਤਾਂ ਮਰਨਾ ਈ ਹੋਇਆ।"[49]

ਆਧੁਨਿਕ ਪੰਜਾਬੀ ਕਹਾਣੀ ਵਿੱਚ ਪੁਰਾਤਨ ਕਹਾਣੀ ਵਾਂਗ ਕੋਈ ਸਿੱਟਾ ਨਹੀਂ ਕੱਢਿਆ ਜਾਂਦਾ ਕਿਉਂਕਿ ਆਧੁਨਿਕ ਨਿੱਕੀ ਕਹਾਣੀ ਵਿੱਚ ਸੁਝਾਅ ਜਾਂ ਉਦੇਸ਼ ਕਹਾਣੀ ਦੇ ਅੰਦਰ ਹੀ ਛੁਪਿਆ ਹੁੰਦਾ ਹੈ। ਇਸੇ ਲਈ ਆਧੁਨਿਕ ਕਹਾਣੀ ਖੁੱਲ੍ਹੇ ਅੰਤ ਵਾਲੀ ਹੈ। ਆਧੁਨਿਕ ਕਹਾਣੀ ਵਿੱਚ ਬਿਰਤਾਂਤੀਕਰਨ ਦੇ ਅਮਲ ਦਾ ਆਪਣਾ ਅੰਦਾਜ਼ ਹੈ। ਇਸ ਵਿੱਚ ਉਚੇਚੀ ਸਿੱਖਿਆ, ਵਿਆਖਿਆ ਜਾਂ ਉਪਦੇਸ਼, ਆਦੇਸ਼ ਲਈ ਹੀ ਨਹੀਂ ਬਲਕਿ ਨਾਇਕ-ਖ਼ਲਨਾਇਕ ਟਕਰਾਓ ਦੀ ਦ੍ਰਿਸ਼ਟਾਂਤਕ ਪੇਸ਼ਕਾਰੀ ਲਈ ਕੋਈ ਥਾਂ ਨਹੀਂ। ਉਸ ਦੀ ਕਹਾਣੀ 'ਨਚੀਕੇਤਾ ਦੀ ਮੌਤ' ਵਿੱਚ 'ਮੈਂ' ਪਾਤਰ ਅਤੇ 'ਕੈਲਾ' ਇੱਕ ਹੀ ਪਾਤਰ



ਅੰਦਰਲੇ ਦੋ ਵਜੂਦ ਵੀ ਪ੍ਰਤੀਤ ਹੋਣ ਲੱਗ ਪੈਂਦੇ ਹਨ। ਇੰਝ ਲਗਦਾ ਹੈ ਕਿ 'ਮੈਂ' ਪਾਤਰ ਮਨ ਦੀ ਸਹਿਮਤੀ ਅਤੇ 'ਕੈਲਾ' ਪਾਤਰ ਮਨ ਦੀ ਅਸਹਿਮਤੀ ਹੈ।

"ਆਧੁਨਿਕ ਕਹਾਣੀ ਨੇ ਵਰਤਮਾਨ ਮਨੁੱਖ ਨੂੰ ਸਭ ਤੋਂ ਵੱਧ ਮਹੱਤਵਪੂਰਨ ਬਣਾ ਦਿੱਤਾ ਹੈ ਕਿਉਂਕਿ ਪੂੰਜੀਵਾਦੀ ਦਰਸ਼ਨ ਦੇ ਪ੍ਰਭਾਵ ਅਧੀਨ ਮਨੁੱਖ ਸਮੂਹਿਕਤਾ ਤੋਂ ਵਿਅਕਤੀਗਤ ਚਰਿੱਤਰ ਵੱਲ ਨੂੰ ਮੁੜ ਰਿਹਾ ਹੈ ਕਿਉਂਕਿ ਜਿਹੜੀ ਗੱਲ ਜਸਵੀਰ ਸਿੰਘ ਆਹਲੂਵਾਲੀਆ, ਰਵਿੰਦਰ ਰਵੀ ਤੇ ਅਜਾਇਬ ਕਮਲ ਨੇ ਪ੍ਰਯੋਗਸ਼ੀਲ, ਸਾਹਿਤ ਰਚਨਾ ਦੇ ਅੰਤਰਗਤ 'ਲਘੂ ਮਨੁੱਖ ਨੂੰ ਮਹੱਤਵ ਪ੍ਰਦਾਨ ਕਰਨ' ਦੀ ਕੀਤੀ ਸੀ ਉਹੀ ਜੁਗਤ ਦੇ ਆਧਾਰ 'ਤੇ ਆਧੁਨਿਕ ਪੰਜਾਬੀ ਕਹਾਣੀ ਦਾ ਮੁੱਲਵਾਨ ਹਾਸਿਲ ਬਣ ਰਹੇ ਹਨ। ਇਸੇ ਪ੍ਰਸੰਗ ਵਿੱਚ ਜਦੋਂ ਅਸੀਂ ਅਜਮੇਰ ਸਿੱਧੂ ਦੀਆਂ ਕਹਾਣੀਆਂ ਨੂੰ ਅਧਿਐਨ ਸਮੱਗਰੀ ਬਣਾਉਂਦੇ ਹਾਂ ਅਤੇ ਉਸ ਦੀਆਂ ਕਲਾਤਮਕ ਵਿਸ਼ੇਸ਼ਤਾਵਾਂ 'ਤੇ ਦ੍ਰਿਸ਼ਟੀ ਕੇਂਦਰਿਤ ਕਰਦੇ ਹਾਂ ਤਾਂ ਅਸੀਂ ਦੇਖਦੇ ਹਾਂ ਕਿ ਇਹ ਕਹਾਣੀਆਂ ਵੀ ਪੰਜਾਬੀ ਮਾਨਸਿਕਤਾ ਦੇ ਉਨ੍ਹਾਂ ਅਣਗੌਲ਼ੇ ਪੱਖਾਂ ਤੇ ਸਥਿਤੀਆਂ ਨੂੰ ਪੇਸ਼ ਕਰਦੀਆਂ ਹਨ ਜਿਹੜੇ ਜ਼ਿੰਦਗੀ ਦੀ ਭਰਪੂਰ ਲੜਾਈ ਲੜਦੇ ਹੋਏ ਵੀ ਹਾਸ਼ੀਏ 'ਤੇ ਰਹਿੰਦੇ ਹਨ। ਫ਼ਰਾਇਡ ਅਨੁਸਾਰ ਸੁਪਨੇ ਭਵਿੱਖ ਵਾਚਕ ਨਹੀਂ ਹੁੰਦੇ। ਉਹ ਤਾਂ ਕੇਵਲ ਸਾਡੇ ਵਰਤਮਾਨ ਦੀਆਂ ਅਚੇਤ ਸਮੱਸਿਆਵਾਂ ਦੇ ਹਲ-ਤਲਬ ਮਾਨਸਿਕ ਗੁੰਝਲਾਂ ਦਾ ਪ੍ਰਤੀਕਾਤਮਕ ਪ੍ਰਗਟਾਵਾ ਕਰਦੇ ਹਨ।"[50] ਅਜਮੇਰ ਸਿੱਧੂ ਕਹਾਣੀ 'ਇਸ ਵਾਰ ਨਹੀਂ' ਵਿੱਚ ਸੁਪਨੇ ਦੇ ਅਜਿਹੇ ਹੀ ਸਿੱਟੇ ਨੂੰ ਪੇਸ਼ ਕਰਦਾ ਹੈ :

> ਕੱਲ੍ਹ ਸਾਰੀ ਰਾਤ ਮੈਂ ਇਨ੍ਹਾਂ ਹੜਬੋਚਾਂ ਵਿੱਚ ਘਿਰੀ ਰਹੀ। ਕਿਸੇ ਦੇ ਹੱਥ ਵਿੱਚ ਤਲਵਾਰ ਸੀ, ਕਿਸੇ ਹੱਥ ਗੰਡਾਸੀ ਤੇ ਕਿਸੇ ਕੋਲ ਰਫ਼ਲ। ਮੈਨੂੰ ਕੁੱਟ-ਕੁੱਟ ਕੇ ਅੱਧ ਮੋਈ ਕਰ 'ਤਾ ਸੀ।
> "ਬਹਾਦਰ ਸਿਆਂ! ਇਸ ਬੁੱਢੜੀ ਨੂੰ ਤੇ ਆਸ਼ਕ ਜੋੜੀ ਨੂੰ ਗੋਲ਼ੀ ਮਾਰ ਦੇ। ਖ਼ਾਨਦਾਨ ਬਚਾ ਲੈ। ਕਿਤੇ ਨੀ ਤੈਨੂੰ ਫ਼ਾਂਸੀ ਲੱਗਣ ਲੱਗੀ। ਦੋ ਕਿੱਲੇ ਫ਼ੂਕ ਦਿਆਂਗੇ।"
> ਜਗਤ ਸੁੰਹ ਦਾ ਜੋਗਿੰਦਰ ਬੋਲਿਆ ਸੀ। ਇਨ੍ਹਾਂ ਦੋਨਾਂ ਅੱਲ ਨੂੰ ਰਫ਼ਲ ਸੇਧ ਲਈ ਸੀ। ਗੋਲ਼ੀ ਦੀ ਟੀਂਅ ਨੇ ਮੇਰੀ ਚੀਕ ਕਢਾ ਦਿੱਤੀ ਸੀ। ਰੂਪਾਲੀ ਨੇ ਮੈਨੂੰ ਸੁਪਨੇ 'ਚੋਂ ਕੱਢ ਕੇ ਦਿਲਾਸਾ ਦਿੱਤਾ ਸੀ।[51]

ਚਿੱਠੀ-ਪੱਤਰ ਦੀ ਜੁਗਤ ਅਤੇ ਡਾਇਰੀ ਸ਼ੈਲੀ ਰਾਹੀਂ ਵੀ ਉਸ ਨੇ ਕਹਾਣੀ ਬਿਰਤਾਂਤ ਦੀ ਰਚਨਾ ਕੀਤੀ ਹੈ। ਇਨ੍ਹਾਂ ਦੀ ਡੂੰਘਾਈ ਬਣਤਰ ਹੀ ਨਹੀਂ ਬੁਣਤਰ 'ਚ ਵੀ ਹੈ। ਪ੍ਰਤੀਕਾਤਮਕਤਾ ਉਸ ਦੀਆਂ ਕਹਾਣੀਆਂ ਦੇ ਆਰ-ਪਾਰ ਫ਼ੈਲੀ ਹੋਈ ਹੈ। 'ਦਿੱਲੀ ਦੇ ਕਿੰਗਰੇ' ਕਹਾਣੀ ਵਿੱਚ ਉਸ ਨੇ ਰੋਜ਼ਨਾਮਚੇ/ਡਾਇਰੀ ਵਿਧੀ ਦੀ ਵਰਤੋਂ ਕੀਤੀ ਹੈ।

ਅਜਮੇਰ ਸਿੱਧੂ ਦਾ ਪ੍ਰਤੀਕ-ਪ੍ਰਬੰਧ ਵੀ ਸ਼ਕਤੀਸ਼ਾਲੀ ਹੈ। ਕਹਾਣੀ 'ਸ਼ਾਇਦ ਰੰਮੀ ਮੰਨ ਜਾਏ' ਵਿੱਚ ਉਹ 'ਕੰਗਣੀ ਵਾਲੇ ਗਲਾਸ' ਦੇ ਬਦਲਦੇ ਸਭਿਆਚਾਰਕ ਅਰਥਾਂ ਦੀ ਪੇਸ਼ਕਾਰੀ ਕਰਦਾ ਹੈ। ਨਾਲ ਹੀ ਚਮੇਲੀ ਦੇ ਫੁੱਲ, ਕੰਧਾਂ ਦੀਆਂ ਤਸਵੀਰਾਂ, ਭਖਦੀਆਂ ਅੱਖਾਂ ਪ੍ਰਤੀਕਾਂ ਨੂੰ ਵਿਸ਼ਵੀਕਰਨ ਦੇ ਸਭਿਆਚਾਰਕ ਬਦਲ ਵਜੋਂ ਉਭਾਰਦਾ ਹੈ। ਉਸ ਦੀ ਖ਼ੂਬਸੂਰਤੀ ਕਹਾਣੀ ਕਹਿਣ ਦੇ ਅੰਦਾਜ਼ ਵਿੱਚ ਹੈ। ਉਸ ਦੇ ਵਰਤੇ ਪ੍ਰਤੀਕ ਕਹਾਣੀ ਅੰਦਰ

ਆਏ ਵੇਰਵੇ ਨਹੀਂ ਹਨ ਇਹ ਉਸ ਦੇ ਸੁਚੇਤ ਕਾਰਜ ਦੀ ਸੂਚਨਾ ਦਿੰਦੇ ਹਨ। ਅਜਮੇਰ ਸਿੱਧੂ ਘਟਨਾਵਾਂ ਦੀ ਰਚਨਾ ਵਿਚਾਰਧਾਰਕ ਅਰਥਾਂ ਦੇ ਸੰਚਾਰ ਲਈ ਕਰਦਾ ਹੈ ਪਰ ਅਜਿਹਾ ਕਰਦਿਆਂ ਉਹ ਯਥਾਰਥ ਅਤੇ ਕਥਾ-ਰਸ ਨੂੰ ਹੱਥੋਂ ਨਹੀਂ ਛੱਡਦਾ।

ਅਜਮੇਰ ਸਿੱਧੂ ਨੇ ਆਪਣੀਆਂ ਕਹਾਣੀਆਂ ਰਾਹੀਂ ਪੰਜਾਬੀਆਂ ਦੇ ਸਾਂਝੇ ਦਰਦਾਂ ਤੇ ਫ਼ਿਕਰਾਂ ਨੂੰ ਕਲਾਤਮਿਕਤਾ ਨਾਲ ਪੇਸ਼ ਕੀਤਾ ਹੈ। ਦੁਆਬੇ ਦੀਆਂ ਆਂਚਲਿਕ ਛੋਹਾਂ ਨਾਲ ਇਹ ਰਚਨਾਵਾਂ ਪੂਰੇ ਪੰਜਾਬ ਦੇ ਸੰਕਟਾ ਨੂੰ ਸੰਬੋਧਿਤ ਹਨ। ਕਹਾਣੀਕਾਰ ਕੋਲ ਪਿਛਲੇ ਪੰਦਰਾਂ-ਵੀਹ ਸਾਲਾਂ ਦੌਰਾਨ ਅਜੀਬ ਕਿਸਮ ਦੀਆਂ ਤਬਦੀਲੀਆਂ ਵਿੱਚੋਂ ਲੰਘ ਰਹੇ ਪੰਜਾਬ ਦੀ ਵਸਤੂ-ਸਥਿਤੀ ਦਾ ਸਿੱਧਾ ਅਨੁਭਵ ਹੈ। ਇਹ ਅਨੁਭਵ ਬਿਰਤਾਂਤ ਦੀ ਹੋਂਦ-ਵਿਧੀ ਵਿੱਚ ਢਲ ਕੇ ਪੰਜਾਬ ਦੇ ਅਣਦਿਸਦੇ ਯਥਾਰਥ ਨੂੰ ਉਭਾਰਦਾ ਹੈ ਪਰ ਕਈ ਥਾਵਾਂ 'ਤੇ ਲੇਖਕ ਦੀ ਪ੍ਰਤੀਬੱਧਤਾ ਕਥਾ ਪਰਿਸਥਿਤੀਆਂ ਨੂੰ ਮਨਚਾਹੇ ਪ੍ਰਸੰਗਾਂ ਵੱਲ ਵੀ ਢਾਲ ਲੈਂਦੀ ਹੈ। ਜਿਸ ਨਾਲ ਕਹਾਣੀ ਆਪਣੇ ਰਚਨਾਤਮਕ ਮੰਡਲ ਤੋਂ ਬਾਹਰ ਨਿਕਲ ਕੇ ਪਾਠਕਾਂ ਨੂੰ ਕੁਝ ਦਿਖਾਉਣ ਸੁਣਾਉਣ, ਸੁਝਾਉਣ ਨਾਲੋਂ ਵਿਚਾਰਾਂ ਨੂੰ ਅਰੋਪਿਤ ਕਰਦੀ ਹੈ।

ਅਜਮੇਰ ਸਿੱਧੂ ਆਪਣੇ ਕਥਾ ਪਾਠ ਵਿੱਚ ਬੜੇ ਰੌਚਕ ਢੰਗ ਨਾਲ ਬਿਰਤਾਂਤ ਦੀਆਂ ਅਜਿਹੀਆਂ ਮਹੀਨ ਪਰਤਾਂ ਖੋਲ੍ਹਦਾ ਹੈ ਕਿ ਕਥਾ ਦੇ ਮੁੱਖ ਪਾਠ ਵਿੱਚੋਂ ਅੱਗੇ ਹੋਰ ਕਈ ਪਾਠ ਖੁੱਲ੍ਹਦੇ ਹਨ, ਜਿਸ ਵਿੱਚ ਆਰੰਭ ਤੋਂ ਲੈ ਕੇ ਅੰਤ ਤੱਕ ਪਾਠਕ ਦੀ ਉਤਸੁਕਤਾ ਬਣੀ ਰਹਿੰਦੀ ਹੈ ਤੇ ਉਹ ਬੇਰੋਕ ਪਾਤਰਾਂ ਦੇ ਨਾਲ ਵਿਚਰਦੇ ਪ੍ਰਤੀਤ ਕਰਦਾ ਹੈ। ਦੁਆਬੀ ਬੋਲੀ ਤੇ ਮੁਹਾਵਰੇਦਾਰ ਭਾਸ਼ਾਈ ਬਿਆਨ ਪਾਠਕੀ ਮਨ ਨੂੰ ਟੁੰਭਦਾ ਹੈ। ਇਸ ਤਰ੍ਹਾਂ ਅਜਮੇਰ ਸਿੱਧੂ ਆਪਣੇ ਕਥਾ ਪਾਠ ਰਾਹੀਂ ਮਾਨਵੀ ਅਸਤਿੱਤਵ ਨਾਲ ਜੁੜੇ ਮੂਲ ਸਰੋਕਾਰਾਂ, ਮਾਨਸਿਕ ਉਲਝਣਾਂ, ਅੰਤਰ-ਵਿਰੋਧਾਂ, ਨੈਤਿਕ ਕਦਰਾਂ-ਕੀਮਤਾਂ ਵਿੱਚ ਆ ਰਹੀ ਗਿਰਾਵਟ ਨੂੰ ਤਰਕਮਈ ਸੂਝ ਰਾਹੀਂ ਪੇਸ਼ ਕਰ ਕੇ ਪੰਜਾਬੀ ਕਹਾਣੀ ਦੇ ਖੇਤਰ ਵਿੱਚ ਨਵੇਂ ਦਿਸਹੱਦਿਆਂ ਨੂੰ ਅੰਜ਼ਾਮ ਦੇਣ ਵਾਲਾ ਸਫ਼ਲ ਕਥਾਕਾਰ ਹੈ।

ਅਜਮੇਰ ਸਿੱਧੂ ਦੀਆਂ ਕਹਾਣੀਆਂ ਦੇ ਪ੍ਰਵਚਨ ਸੰਵਾਦੀ ਹਨ। ਉਹ ਇਤਿਹਾਸ-ਮਿਥਿਹਾਸ, ਸਮਾਜ, ਧਰਮ, ਸਭਿਆਚਾਰ ਨਾਲ ਸੰਬੰਧਿਤ ਮਿੱਥਾਂ ਤੇ ਮੁੱਲਾਂ ਨਾਲ ਸੰਵਾਦ ਰਚਾਉਂਦਾ ਹੈ। ਇਹ ਸੰਵਾਦ ਪਾਤਰਾਂ ਦੇ ਅਵਚੇਤਨ ਵਿੱਚੋਂ ਨਿਕਲਦਾ ਹੈ। ਰੂੜ੍ਹੀਵਾਦੀ ਫਿਊਡਲ ਪ੍ਰਬੰਧ ਦੇ ਉਹ ਅਵਸ਼ੇਸ਼ ਜੋ ਮਾਨਵੀ ਚੇਤਨਾ ਦਾ ਇੱਕ ਪਾਸਾ ਮੱਲੀ ਖੜ੍ਹੇ ਹਨ, ਅਜਮੇਰ ਉਨ੍ਹਾਂ ਅਵਸ਼ੇਸ਼ਾਂ ਨਾਲ ਤਣਾਓ ਅਤੇ ਟਕਰਾਅ ਦੀ ਸਥਿਤੀ ਵਿੱਚ ਵਿੱਚ ਰਹਿੰਦਾ ਹੈ। ਉੱਤਮ-ਪੁਰਖ਼ੀ ਬਿਰਤਾਂਤ-ਜੁਗਤ, ਟੋਟਿਆਂ ਵਿੱਚ ਬਿਰਤਾਂਤਕ ਪਾਠ, ਬਹੁਪਾਸਾਰੀ ਯਥਾਰਥ ਚਿਤਰਣ, ਪ੍ਰਤੀਕ-ਪ੍ਰਬੰਧ, ਵਿਅੰਗ-ਧੁਨੀਆ, ਜ਼ੋਰਦਾਰ ਘਟਨਾਵੀ ਵਹਾਅ ਅਤੇ ਚਿੰਤਨੀ ਨੀਝ ਵਰਗੇ ਕਲਾ ਗੁਣਾਂ ਤੇ ਜੁਗਤਾਂ ਦੁਆਰਾ ਉਸ ਨੇ ਪੰਜਾਬੀ ਕਹਾਣੀ ਦੇ ਨਵੇਂ ਨਕਸ਼ ਸਪੱਸ਼ਟ ਕੀਤੇ ਹਨ।

ਸਮੁੱਚੇ ਰੂਪ ਵਿੱਚ ਕਿਹਾ ਜਾ ਸਕਦਾ ਹੈ ਕਿ ਅਜਮੇਰ ਸਿੱਧੂ ਨੇ ਆਦਮੀ ਦੇ ਮਨੋ-ਸੰਤਾਪ, ਉਸ ਦੀ ਇਕੱਲਤਾ ਅਤੇ ਉਸ ਦੀ ਮਾਨਸਿਕ ਅਸ਼ਾਂਤੀ ਨੂੰ ਵਧੀਆ ਸ਼ੈਲੀ ਵਿੱਚ ਬਿਆਨ ਕੀਤਾ ਹੈ। ਇਹ ਕਹਾਣੀਆਂ ਉਸ ਦੇ ਨਿਕਟ ਅਨੁਭਵ 'ਤੇ ਆਧਾਰਿਤ ਹਨ। ਇਸੇ ਕਰ ਕੇ ਇਹ ਕਹਾਣੀਆਂ ਵਧੇਰੇ ਯਥਾਰਥਕ ਧਰਾਤਲ ਵਾਲੀਆਂ ਹਨ। ਇਨ੍ਹਾਂ ਦੇ ਸੁਹਜ, ਇਨ੍ਹਾਂ ਦੀ ਕਲਾਤਮਕਤਾ ਅਤੇ ਪ੍ਰਮਾਨਿਕ ਤੇ.........ਅਨੁਭਵ ਦੀ ਪੇਸ਼ਕਾਰੀ



ਕਰ ਕੇ ਹੈ। ਉਸ ਨੇ ਨਾ ਠੇਠ ਪੰਜਾਬੀ ਭਾਸ਼ਾ ਲਈ ਵਿਸ਼ੇਸ਼ ਅਨੁਰੋਧ ਕੀਤਾ ਹੈ ਤੇ ਨਾ ਹੀ ਕਿਸੇ ਭਾਸ਼ਾ ਦੇ ਪ੍ਰਚੱਲਿਤ ਸ਼ਬਦ ਲੈਣ ਤੋਂ ਸੰਕੋਚ ਕੀਤਾ ਹੈ। ਉਸ ਦੇ ਸ਼ਬਦਾਂ ਵਿੱਚ ਹਕੀਕਤ, ਵਿਚਾਰਾਂ ਵਿੱਚ ਸਪੱਸ਼ਟਤਾ ਹੈ ਅਤੇ ਕੌੜੇ ਅਨੁਭਵ ਉਸ ਦੀ ਰਚਨਾ ਦਾ ਆਧਾਰ ਹਨ। ਉਸ ਨੇ ਪੰਜਾਬੀ ਸਾਹਿਤ-ਜਗਤ ਵਿੱਚ ਜਿੱਥੇ ਵਿਸ਼ੇ ਪੱਖੋਂ ਬਹੁਤ ਕੁਝ ਨਵਾਂ ਸਿਰਜਿਆ ਹੈ, ਉੱਥੇ ਉਸ ਨੇ ਨਵੇਂ ਪ੍ਰਤੀਮਾਨਾਂ ਨੂੰ ਜਨਮ ਦੇ ਕੇ ਨਵੇਂ ਵਿਸ਼ਿਆਂ ਨੂੰ ਨਵੀਆਂ ਤਕਨੀਕਾਂ ਰਾਹੀਂ ਪੇਸ਼ ਕੀਤਾ ਹੈ।

## ਹਵਾਲੇ ਤੇ ਟਿੱਪਣੀਆਂ


1. ਡਾ. ਧਨਵੰਤ ਕੌਰ, ਆਧੁਨਿਕ ਪੰਜਾਬੀ ਕਹਾਣੀ : ਬਿਰਤਾਂਤ ਸ਼ਾਸਤਰੀ ਅਧਿਐਨ, ਦਿੱਲੀ : ਆਰਸੀ ਪਬਲੀਕੇਸ਼ਨ, 1994, ਪੰਨਾ 18
2. ਉਹੀ, ਪੰਨਾ 21
3. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਬਰਨਾਲਾ : ਵਿਸ਼ਵ ਭਾਰਤੀ ਪ੍ਰਕਾਸ਼ਨ, 1998, ਪੰਨਾ 23
4. ਕੁਲਦੀਪ ਸਿੰਘ ਧੀਰ (ਡਾ.), ਰੂਸੀ ਰੂਪਵਾਦ, ਖੋਜ ਪੱਤ੍ਰਿਕਾ (ਭਾਗ-2), ਸਾਹਿਤਕਵਾਦ ਅੰਕ 32, (ਸੰਪਾ.) ਰਤਨ ਸਿੰਘ ਜੱਗੀ, ਪਟਿਆਲਾ : ਪੰਜਾਬੀ ਯੂਨੀਵਰਸਿਟੀ, ਸਤੰਬਰ 1998, ਪੰਨਾ 117
5. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2004, ਪੰਨਾ 10
6. ਨਰਿੰਜਨ ਤਸਨੀਮ, ਪੰਜਾਬੀ ਨਾਵਲ ਦਾ ਮੁਹਾਂਦਰਾ, ਦਿੱਲੀ : ਆਰਸੀ ਪਬਲਿਸ਼ਰਜ਼, 1995, ਪੰਨਾ 20
7. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 84
8. ਅਜਮੇਰ ਸਿੱਧੂ, ਖ਼ੁਸ਼ਕ ਅੱਖ ਦਾ ਖ਼ਾਬ, ਬਰਨਾਲਾ : ਤਰਕਭਾਰਤੀ ਪ੍ਰਕਾਸ਼ਨ, 2013, ਪੰਨਾ 75
9. ਡਾ. ਸੁਖਵਿੰਦਰ ਸਿੰਘ ਰੰਧਾਵਾ, ਕਥਾ ਚਿੰਤਨ, ਜਲੰਧਰ : ਸੁੰਦਰ ਬੁੱਕ ਡਿੱਪੂ, 2004, ਪੰਨਾ 168
10. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 28
11. ਉਹੀ, ਪੰਨਾ 58
12. ਉਹੀ ਪੰਨਾ 60
13. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਪੰਨਾ 43
14. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 91
15. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਪੰਨਾ 30
16. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 87
17. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਪੰਨਾ 52

18. ਉਹੀ, ਪੰਨਾ 68
19. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 26
20. ਡਾ. ਧਨਵੰਤ ਕੌਰ, ਉਹੀ, ਪੰਨਾ 32-33
21. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਪੰਨਾ 43
22. ਉਹੀ, ਪੰਨਾ 52
23. ਉਹੀ, ਪੰਨਾ 80
24. ਅਜਮੇਰ ਸਿੱਧੂ, ਖ਼ੁਸ਼ਕ ਅੱਖ ਦਾ ਖ਼ਾਬ, ਪੰਨਾ 30
25. ਡਾ. ਧਨਵੰਤ ਕੌਰ, ਉਹੀ, ਪੰਨਾ 38
26. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 22
27. ਡਾ. ਸੁਰਜੀਤ ਸਿੰਘ, ਵਰਤਮਾਨ ਮੁਲਾਂਕਣੀ ਸੰਦਰਭ ਅਤੇ ਅਜਮੇਰ ਸਿੱਧੂ ਦੀ ਕਹਾਣੀ, ਜਲੰਧਰ ਵਿਖੇ ਦਸੰਬਰ 1998 ਨੂੰ ਕਰਵਾਈ ਗੋਸ਼ਟੀ ਸਮੇਂ ਪੜ੍ਹਿਆ ਗਿਆ ਪੱਤਰ, ਪੰਨਾ 6
28. ਡਾ. ਰਜਨੀਸ਼ ਬਹਾਦਰ ਸਿੰਘ, ਸਮਕਾਲੀ ਪੰਜਾਬੀ ਕਹਾਣੀ : ਪਾਠਗਤ ਅਧਿਐਨ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2005, ਪੰਨਾ 227
29. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 91-92
30. ਦਲੀਪ ਕੌਰ ਟਿਵਾਣਾ, ਕਹਾਣੀ ਕਲਾ ਤੇ ਮੇਰਾ ਅਨੁਭਵ, ਪਟਿਆਲਾ : ਭਾਸ਼ਾ ਵਿਭਾਗ ਪੰਜਾਬ, 1997, ਪੰਨਾ 8
31. ਡਾ. ਗੁਰਮੀਤ ਕੱਲਰਮਾਜਰੀ, ਯਥਾਰਥ ਦੀਆਂ ਡੂੰਘੀਆਂ ਰਮਜ਼ਾਂ ਤੇ ਨਚੀਕੇਤਾ ਦੀ ਮੌਤ, ਦੇਸ਼ ਸੇਵਕ, 12 ਨਵੰਬਰ, 2000, ਪੰਨਾ 5
32. ਸਵਿੰਦਰ ਸਿੰਘ ਉੱਪਲ, ਪੰਜਾਬੀ ਕਹਾਣੀਕਾਰ, ਨਵੀਂ ਦਿੱਲੀ : ਪੁਸ਼ਪ ਪ੍ਰਕਾਸ਼ਨ, 1970, ਪੰਨਾ 32
33. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਪੰਨਾ 61
34. ਡਾ. ਧਨਵੰਤ ਕੌਰ, ਉਹੀ, ਪੰਨਾ 22
35. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਪੰਨਾ 28
36. ਡਾ. ਰਜਨੀਸ਼ ਬਹਾਦਰ ਸਿੰਘ, ਅਜੋਕੀ ਪੰਜਾਬੀ ਕਹਾਣੀ : ਕਥਾ-ਪ੍ਰਵਚਨ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2003, ਪੰਨਾ 24
37. ਡਾ. ਉਮਿੰਦਰ ਜੌਹਲ, ਨਚੀਕੇਤਾ ਦੀ ਮੌਤ ਦਾ ਅਰਥ-ਸਿਰਜਨ, ਦੇਸ਼ ਸੇਵਕ, 11 ਜੂਨ 2000, ਪੰਨਾ 5
38. ਬਾਬੂ ਰਾਮ ਸਕਸੈਨਾ, ਭਾਸ਼ਾ ਵਿਗਿਆਨ, ਪਟਿਆਲਾ : ਭਾਸ਼ਾ ਵਿਭਾਗ ਪੰਜਾਬ, 1970, ਪੰਨਾ 15
39. ਗੁਰਦਿਆਲ ਸਿੰਘ, ਸ਼ਿਵ ਕੁਮਾਰ ਬਟਾਲਵੀ ਦੀ ਕਵਿਤਾ, ਅੰਮ੍ਰਿਤਸਰ : ਲਾਕਟ ਪ੍ਰਿੰਟਰਜ਼, 1999, ਪੰਨਾ 123
40. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਪੰਨਾ 11
41. ਅਜਮੇਰ ਸਿੱਧੂ, ਨਚੀਕੇਤਾ ਦੀ ਮੌਤ, ਪੰਨਾ 16
42. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਪੰਨਾ 58
43. ਉਹੀ, ਪੰਨਾ 83



44. ਉਹੀ, ਪੰਨਾ 16
45. ਉਹੀ, ਪੰਨਾ 17
46. ਉਹੀ, ਪੰਨਾ 89
47. ਕਰਨੈਲ ਸਿੰਘ ਥਿੰਦ (ਸੰਪਾ.), ਸਾਹਿਤ ਅਧਿਐਨ ਪ੍ਰਣਾਲੀਆਂ, ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ, 1993, ਪੰਨਾ 260
48. ਅਜਮੇਰ ਸਿੱਧੂ, ਖ਼ੁਸ਼ਕ ਅੱਖ ਦਾ ਖ਼ਾਬ, ਪੰਨਾ 82
49. ਉਹੀ, ਪੰਨਾ 52
50. ਜਸਵੰਤ ਸਿੰਘ ਨੇਕੀ, ਅਚੇਤਨ ਦੀ ਲੀਲ੍ਹਾ, ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ, 1998, ਪੰਨਾ 53
51. ਅਜਮੇਰ ਸਿੱਧੂ, ਖੂਹ ਗਿੜਦਾ ਹੈ, ਪੰਨਾ 97

✪

# ਅਜਮੇਰ ਸਿੱਧੂ ਦੀ ਕਹਾਣੀ ਕਲਾ ਦੇ ਵਿਚਾਰਧਾਰਾਈ ਆਧਾਰ

ਸਮਾਜਿਕ ਸੋਚ ਦੇ ਇਤਿਹਾਸ ਵਿੱਚ ਸਭ ਤੋਂ ਵਿਵਾਦਮਈ ਸੰਕਲਪ ਵਿਚਾਰਧਾਰਾ ਦਾ ਹੈ। ਇਸ ਨੂੰ ਵੱਖ-ਵੱਖ ਵਿਦਵਾਨਾਂ ਦੁਆਰਾ, ਗਿਆਨ ਸ਼ਾਸਤਰੀ, ਸਮਾਜਿਕ, ਸਭਿਆਚਾਰਕ ਅਤੇ ਮਾਨਸਿਕ ਪੱਖ ਤੋਂ ਵਿਚਾਰਿਆ ਗਿਆ ਹੈ। ਹਰ ਇੱਕ ਦੀਆਂ ਆਪਣੀਆਂ ਧਾਰਨਾਵਾਂ ਹਨ। 'ਵਿਚਾਰਧਾਰਾ ਪੰਜਾਬੀ ਦੇ ਦੋ ਸ਼ਬਦਾਂ ਜਾਂ ਪਦਾਂ ਦਾ ਯੋਗ ਹੈ – 'ਵਿਚਾਰ' + 'ਧਾਰਾ' ਅਰਥਾਤ ਵਿਚਾਰਧਾਰਾ ਦਾ ਅੱਖਰੀ ਅਰਥ ਹੈ 'ਵਿਚਾਰਾਂ ਦੀ ਧਾਰਾ' ਜਾਂ 'ਵਿਚਾਰਾਂ ਦਾ ਪ੍ਰਵਾਹ'।[1]

"ਵਿਚਾਰਧਾਰਾ ਉਨ੍ਹਾਂ ਵਿਚਾਰਾਂ ਅਤੇ ਖ਼ਿਆਲਾਂ ਦਾ ਤਾਣਾਬਾਣਾ ਹੈ ਜਿਸ ਦੇ ਅੰਦਰ ਲੋਕ ਕੰਮ ਕਰਦੇ ਹਨ ਅਤੇ ਆਪਣੇ ਵਿਚਾਰਾਂ ਨੂੰ ਵਾਸਤਵਿਕਤਾ ਨਾਲ ਜੋੜਦੇ ਹੋਏ ਆਪਣੀਆਂ ਸਮਾਜਿਕ ਸਮੱਸਿਆਵਾਂ ਨੂੰ ਵੀ ਸਮਝਣ ਦੀ ਕੋਸ਼ਿਸ਼ ਕਰਦੇ ਹਨ। ਇਸ ਪ੍ਰਣਾਲੀ ਦਾ ਨਿਸ਼ਾਨਾ ਇਹ ਵੀ ਹੈ ਕਿ ਇਹ ਸਮਾਜਿਕ ਗਤੀਵਿਧੀਆਂ ਨੂੰ ਉਤਸ਼ਾਹ ਦਿੰਦੀ ਹੈ। ਇੱਕ ਵਰਗ ਸਮਾਜ ਵਿੱਚ ਵਿਚਾਰਧਾਰਾ ਦਾ ਆਪਣਾ ਇੱਕ ਵੱਖਰਾ ਤੇ ਖ਼ਾਸ ਚਰਿੱਤਰ ਹੁੰਦਾ ਹੈ, ਜਿਹੜਾ ਇੱਕ ਵਰਗ ਤੇ ਇਸ ਦੇ ਹਿੱਤਾਂ 'ਤੇ ਅਸਰ ਪਾਉਂਦਾ ਹੈ।"[2]

ਇਨਸਾਇਕਲੋਪੀਡੀਆ ਆਫ਼ ਬਿਰਟੈਨਿਕਾ ਵਿਚਲੇ ਇੰਦਰਾਜ ਅਨੁਸਾਰ :

"ਵਿਚਾਰਧਾਰਾ ਵਿਸ਼ਵਾਸ਼ਾਂ ਦਾ ਅਜਿਹਾ ਪ੍ਰਬੰਧ ਹੈ ਜੋ ਸਮਾਜ ਦੇ ਕਾਰਜ ਅਤੇ ਸੰਗਠਨ ਨਾਲ ਸੰਬੰਧਿਤ ਹੁੰਦਾ ਹੈ। ਇਸ ਵਿੱਚ ਵਿਹਾਰਕ ਰਾਜਨੀਤੀ ਦਾ ਅਜਿਹਾ ਪ੍ਰੋਗਰਾਮ ਵੀ ਸ਼ਾਮਿਲ ਹੁੰਦਾ ਹੈ ਜੋ ਮਾਨਵ ਪ੍ਰਕਿਰਤੀ ਬਾਰੇ ਬਣਾਈ ਗਈ ਵਿਆਪਕ ਧਾਰਣਾ ਉੱਪਰ ਆਧਾਰਿਤ ਹੁੰਦਾ ਹੈ ਜੋ ਸਮਾਜਿਕ ਸੰਘਰਸ਼ ਲਈ ਜ਼ਰੂਰੀ ਹੁੰਦਾ ਹੈ।"[3]

ਇਸ ਤਰ੍ਹਾਂ ਵਿਚਾਰਧਾਰਾ ਵਿਹਾਰਕ ਅਤੇ ਸਿਧਾਂਤਕ ਤੱਤਾਂ ਦਾ ਇੱਕ ਅਜਿਹਾ ਪ੍ਰਬੰਧ ਹੈ ਜੋ ਦਿਸਦੇ ਜਗਤ ਨੂੰ ਪ੍ਰਗਟਾਉਂਦਾ ਵੀ ਹੈ ਅਤੇ ਇਸ ਨੂੰ ਬਦਲਣਾ ਵੀ ਚਾਹੁੰਦਾ ਹੈ। ਵਿਚਾਰਧਾਰਾ ਦੀ ਹੋਂਦ, ਕਾਰਜ ਅਤੇ ਸੁਭਾਅ ਪ੍ਰਤੀ ਅੱਜ ਦੇ ਚਿੰਤਨ ਇਤਿਹਾਸ ਵਿੱਚ ਦੋ ਧਾਰਾਵਾਂ ਆਦਰਸ਼ਵਾਦੀ ਅਤੇ ਪਦਾਰਥਵਾਦੀ ਕਾਰਜਸ਼ੀਲ ਹਨ। "ਆਦਰਸ਼ਵਾਦੀ ਚਿੰਤਨਧਾਰਾ ਚੇਤਨਾ ਨੂੰ ਪ੍ਰਾਥਮਿਕਤਾ ਦੇ ਕੇ ਪ੍ਰਕਿਰਤੀ ਅਤੇ ਸਮਾਜ ਦੇ ਨੇਮਾਂ ਦੀ ਸਮਝ ਦਾ ਆਧਾਰ ਪ੍ਰਾਪਤ ਕਰਦੀ ਹੈ, ਜਦੋਂ ਕਿ ਪਦਾਰਥਵਾਦ ਪਦਾਰਥ ਦੀ ਪ੍ਰਾਥਮਿਕਤਾ 'ਤੇ ਬਲ ਦੇ ਕੇ ਚੇਤਨਾ ਨੂੰ ਦਵੰਦਾਤਮਕ ਨੇਮਾਂ ਰਾਹੀਂ ਜਾਨਣ ਦਾ ਆਧਾਰ ਪ੍ਰਸਤੁਤ ਕਰਦਾ ਹੈ। ਇਨ੍ਹਾਂ ਦੋਹਾਂ ਧਰਾਵਾਂ ਵਿੱਚ ਵਿਚਾਰਧਾਰਾ ਦਾ ਸਰੂਪ ਅਤੇ ਸੁਭਾਅ ਮੂਲੋਂ ਹੀ ਵੱਖਰਾ ਹੈ।"[4]

"ਵਿਚਾਰਧਾਰਾ, ਰਾਜਸੀ, ਕਾਨੂੰਨੀ, ਨੈਤਿਕ, ਸੁਹਜਾਤਮਕ, ਧਾਰਮਿਕ ਅਤੇ ਦਾਰਸ਼ਨਿਕ ਰਾਵਾਂ ਅਤੇ ਵਿਚਾਰਾਂ ਦਾ ਪ੍ਰਬੰਧ ਕਿਹਾ ਗਿਆ ਹੈ।"[5]

ਦਰਸ਼ਨ ਦੇ ਖੇਤਰ ਵਿੱਚ ਵਿਚਾਰਧਾਰਾ ਦਾ ਕਾਰਜ ਗੁੰਝਲਦਾਰ, ਅਦਿੱਖ ਅਤੇ ਵਰਤਾਰਿਆਂ ਦੀ ਨਿਯਮਬੱਧ ਵਿਆਖਿਆ ਦੇ ਰੂਪ ਵਜੋਂ ਹੁੰਦਾ ਹੈ। ਰਾਜਸੀ ਖੇਤਰ ਵਿੱਚ ਵਿਚਾਰਧਾਰਾ ਜਮਾਤੀ ਸੰਘਰਸ਼ ਦਾ ਰੂਪ ਧਾਰਦੀ ਹੈ। ਧਰਮ ਦੇ ਖੇਤਰ ਵਿੱਚ ਵਿਚਾਰਧਾਰਾ ਮਨੁੱਖੀ ਕੀਮਤਾਂ ਦੀ ਪੂਰਤੀ ਲਈ ਇੱਛਤ ਕਲਪਿਤ ਲੋਕ ਦੀ ਸਥਾਪਨਾ ਕਰ ਲੈਂਦੀ ਹੈ। ਵਿਗਿਆਨ ਅਤੇ ਵਿਚਾਰਧਾਰਾ ਗੂੜ੍ਹ ਰੂਪ ਵਿੱਚ ਇੱਕ-ਦੂਜੇ ਨਾਲ ਜੁੜੇ ਨਜ਼ਰ ਆਉਂਦੇ ਹਨ। ਨੈਤਿਕ ਕਦਰਾਂ-ਕੀਮਤਾਂ ਪਿੱਛੇ ਕਿਸੇ ਖ਼ਾਸ ਵਿਚਾਰਧਾਰਾ ਦੀ ਸਰਗਰਮ ਭੂਮਿਕਾ



ਹੁੰਦੀ ਹੈ। ਕਾਨੂੰਨੀ ਖੇਤਰ ਵਿੱਚ ਵੀ ਜਮਾਤੀ ਅਤੇ ਵਿਚਾਰਧਾਰਕ ਤੱਤਾਂ ਦੀ ਹੋਂਦ ਹੀ ਇਸ ਨੂੰ ਸੁਗਠਿਤ ਰੂਪ ਪ੍ਰਦਾਨ ਕਰਦੀ ਹੈ। ਸਾਹਿਤ ਅਤੇ ਵਿਚਾਰਧਾਰਾ ਅੰਤਰ-ਸੰਬੰਧਿਤ ਹਨ। ਸਾਹਿਤ ਰਾਹੀਂ ਹੀ ਜਮਾਤੀ ਸਮਾਜ ਦੀ ਵਿਚਾਰਧਾਰਾ ਪੇਸ਼ ਕੀਤੀ ਜਾਂਦੀ ਹੈ।

ਇਸ ਤਰ੍ਹਾਂ ਵਿਚਾਰਧਾਰਾ ਸਮਾਜਿਕ ਚੇਤੰਨਤਾ ਦੇ ਬਾਕੀ ਰੂਪਾਂ ਨੂੰ ਵੀ ਪ੍ਰਭਾਵਿਤ ਕਰਦੀ ਹੈ। ਇਸ ਪ੍ਰਸੰਗ ਵਿੱਚ ਡਾ. ਕਰਮਜੀਤ ਸਿੰਘ ਦਾ ਵਿਚਾਰ ਹੈ :

"ਆਪਣੇ ਖ਼ੁਦ-ਮੁਖਤਾਰ ਰੂਪ ਵਿੱਚ ਵਿਚਾਰਧਾਰਾ ਹਰ ਯੁੱਗ ਇਤਿਹਾਸ ਦੀ ਗਤੀ ਨੂੰ ਕਿਸੇ ਅੰਤਿਮ ਲਖਸ਼ ਜਾਂ ਆਦਰਸ਼ ਵੱਲ ਸੇਧਦੀ ਹੈ। ਇਸ ਤਰ੍ਹਾਂ ਇਤਿਹਾਸ ਅਨਿਵਾਰਤਾ ਦੀ ਸੰਬਾਦਕ ਗਤੀ ਵਿੱਚੋਂ ਰੂਪ ਧਾਰਦੀ ਹੋਈ ਵਿਚਾਰਧਾਰਾ ਯੁੱਗ ਸਾਪੇਖ ਹੁੰਦੀ ਹੈ। ਯੁੱਗ ਸਾਪੇਖ ਹੋਣ ਕਰ ਕੇ ਇਹ ਯੁੱਗ ਦੇ ਆਦਰਸ਼ਵਾਦ ਜਾਂ ਇਤਿਹਾਸਕ ਵਿਵੇਕ ਨਾਲ ਜੁੜੀ ਹੁੰਦੀ ਹੈ। ਜਿਸ ਕਰ ਕੇ ਇਤਿਹਾਸਕ ਗਤੀ ਵਿੱਚ ਪ੍ਰਵਾਹਿਤ ਹੋਣ ਅਤੇ ਆਪਣੇ ਯੁੱਗ ਦੇ ਵਿਰਾਟ ਇਤਿਹਾਸਕ ਪਰਿਪੇਖ ਵਿੱਚ ਆਪਣੇ ਯੁੱਗ ਦੇ ਧਰਮ, ਦਰਸ਼ਨ, ਗਿਆਨ, ਵਿਗਿਆਨ ਅਤੇ ਕਲਾ ਨੂੰ ਵੀ ਨਿਸ਼ਚਿਤ ਰੂਪ ਵਿੱਚ ਪ੍ਰਭਾਵਿਤ ਕਰਦੀ ਹੈ।"[6]

ਸਾਹਿਤ ਦੇ ਸੰਰਚਨਾਵਾਦੀ ਸੰਦਰਭਾਂ ਵਿੱਚ ਵਿਚਾਰਧਾਰਾ ਦਾ ਪੱਖ ਅਹਿਮ ਹੈ। ਇਸ ਬਾਰੇ ਡਾ. ਕਰਮਜੀਤ ਸਿੰਘ ਕਾਵਿ ਦੇ ਪ੍ਰਸੰਗ ਵਿੱਚ ਆਖਦੇ ਹਨ :

"ਵਿਚਾਰਧਾਰਾ ਦਾ ਪਰਿਪੇਖ ਬੇਸ਼ੱਕ ਕਾਵਿ-ਬਾਹਰਾ ਪ੍ਰਤੀਤ ਹੋਵੇਗਾ, ਹੈ ਵੀ। ਪਰ ਨਦੀ ਦਾ ਅਰਥ ਜੇ ਪਾਣੀ ਦਾ ਨਿਰੰਤਰ ਪ੍ਰਵਾਹ ਹੈ ਤਾਂ ਕਿਨਾਰਿਆਂ ਦੀ ਜਲ-ਬਾਹਰੀ ਹੋਂਦ ਤੋਂ ਬਿਨਾਂ ਇਸ ਪ੍ਰਵਾਹ ਨੂੰ ਨਾ ਇਸ ਦਾ ਰੂਪ ਮਿਲ ਸਕਦਾ ਹੈ, ਨਾ ਅਰਥ, ਨਾ ਵੇਗ। ਵਿਚਾਰਧਾਰਾ ਵੀ ਕਵਿਤਾ ਦੇ ਪ੍ਰਕਾਰਜੀ ਸੰਦਰਭਾਂ ਅਤੇ ਸ਼ਕਤੀਆਂ ਨੂੰ ਕਿਨਾਰਿਆਂ ਵਿੱਚ ਬੰਨ੍ਹ ਕੇ ਅੱਗੇ ਤੋਰਦੀ ਹੈ। ਇੰਝ ਵਿਚਾਰਧਾਰਾ ਤੋਂ ਕਵਿਤਾ ਨੂੰ ਸ਼ਕਤੀ ਵੀ ਮਿਲਦੀ ਹੈ, ਗਤੀ ਵੀ, ਸਾਰਥਕਤਾ ਵੀ ਅਤੇ ਰਚਨਾਤਮਕ ਆਦਰਸ਼ ਵੀ।"[7]

"ਸਾਹਿਤ ਜਗਤ ਵਿੱਚ ਰਚਨਾ ਨੂੰ ਅਧਿਐਨ ਦਾ ਕੇਂਦਰ ਬਣਾਉਣ ਸਮੇਂ ਪੰਜਾਬੀ ਵਿੱਚ ਦੋ ਕਿਸਮ ਦੇ ਆਧਾਰ ਪ੍ਰਚੱਲਿਤ ਰਹੇ ਹਨ। ਪਹਿਲਾ ਸਾਹਿਤਕਾਰ ਕਿਸ ਤਰੀਕੇ ਨਾਲ ਪੇਸ਼ ਕਰ ਸਕਿਆ ਹੈ। ਇਹ ਬਹੁਤ ਭਾਰੂ ਆਧਾਰ ਰਿਹਾ ਹੈ। ਪੰਜਾਬੀ ਆਲੋਚਕ ਇਸ ਤਰਕ ਨੂੰ ਹੀ ਆਧਾਰ ਮੰਨ ਕੇ ਚੱਲਦੇ ਰਹੇ ਹਨ। ਇਸ ਵਿੱਚ ਸਾਹਿਤਕਾਰ ਦਾ ਬੁਨਿਆਦੀ ਆਧਾਰ 'ਦਿਸਦੇ ਯਥਾਰਥ' ਦੀ ਸਾਹਿਤਕ ਤਸਵੀਰ ਪੇਸ਼ ਕਰਨੀ ਬੁਨਿਆਦੀ ਆਧਾਰ ਬਣ ਜਾਂਦਾ ਹੈ। ਜਿਸ ਕਾਰਨ ਉਸ ਦੀ ਰਚਨਾਤਮਿਕਤਾ ਸਿਰਫ਼ ਇਹ ਬਣ ਕੇ ਰਹਿ ਜਾਂਦੀ ਹੈ ਕਿ ਉਸ ਨੇ ਨਿੱਜੀ ਪੁਖਤਗੀ ਨਾਲ ਦਿਸਦੇ ਸੱਚ ਨੂੰ ਰਚਨਾ ਦਾ ਸੱਚ ਬਣਾਇਆ ਹੈ ਅਤੇ ਇਹ ਹੀ ਉਸ ਦੀ ਰਚਨਾ ਦਾ 'ਮੁੱਲ' ਨਿਰਧਾਰਿਤ ਕਰਨ ਵਾਲਾ ਬੁਨਿਆਦੀ ਤੱਤ ਸਵੀਕਾਰ ਕਰ ਲਿਆ ਜਾਂਦਾ ਹੈ।"[8] ਵਿਚਾਰਧਾਰਾ ਅਤੇ ਰਚਨਾ ਦੇ ਸੰਬੰਧਾਂ ਬਾਰੇ ਦੂਜੀ ਧਾਰਨਾ ਮੁਤਾਬਿਕ ਕੇਂਦਰੀ ਨੁਕਤਾ ਰਚਨਾ ਨੂੰ ਸਮਾਜਿਕ ਸੱਚ ਦੀ ਪੇਸ਼ਕਾਰੀ ਦੇ ਰੂਪ ਵਿੱਚ ਸਵੀਕਾਰ ਕਰਨ ਦੀ ਬਜਾਇ ਇਸ (ਰਚਨਾ ਨੂੰ) ਨਵੇਂ ਯਥਾਰਥ ਦੀ ਧਿਰ ਦੇ ਤੌਰ 'ਤੇ ਸਵੀਕਾਰ ਕਰਨਾ ਹੈ। ਜਿਸ ਧਾਰਨਾ ਰਾਹੀਂ ਰਚਨਾ ਸਮਾਜਕ ਨਕਲ ਮਾਤਰ ਨਾ ਰਹਿ ਕੇ ਆਪਣੇ ਆਪ ਵਿੱਚ ਸੰਪੂਰਨ ਸਿਰਜਣਾਤਮਕ ਵਰਤਾਰਾ ਬਣ ਜਾਂਦੀ ਹੈ।

ਸਾਹਿਤ ਤੇ ਵਿਚਾਰਧਾਰਾ ਦੇ ਸੰਬੰਧਾਂ ਬਾਰੇ ਉਪਰੋਕਤ ਦੋ ਧਾਰਨਾਵਾਂ ਵਿੱਚ ਸੰਤੁਲਨ ਪੇਸ਼ ਕਰਦਿਆਂ ਅਸੀਂ ਕਹਿ ਸਕਦੇ ਹਾਂ ਕਿ "ਸਾਹਿਤਕ ਰਚਨਾਵਾਂ ਦਾ

ਵਿਚਾਰਧਾਰਕ ਅਧਿਐਨ ਕਰਨ ਲਈ ਜਿੱਥੇ ਬਿਰਤਾਂਤ ਦੀ ਤਕਨੀਕ ਜਾਂ Technology ਦਾ ਅਧਿਐਨ ਕਰਨਾ ਜ਼ਰੂਰੀ ਹੈ ਉੱਥੇ ਉਸ ਰਾਹੀਂ ਪੇਸ਼ ਹੋ ਰਹੀ ਵਿਚਾਰਧਾਰਾ ਦਾ ਅਧਿਐਨ ਵਿਸ਼ਲੇਸ਼ਣ ਕਰਨਾ ਵੀ ਜ਼ਰੂਰੀ ਹੈ। ਇਸ ਤਰ੍ਹਾਂ ਟੈਕਨਾਲੌਜੀ ਅਤੇ ਆਈਡਿਓਲੋਜ਼ੀ ਨੂੰ ਇੱਕ ਦੂਜੇ ਦੇ ਸੁਮੇਲ ਵਿੱਚ ਰੱਖ ਕੇ ਵਾਚਨਾ ਉਚਿਤ ਹੈ।"[9]

ਸਾਹਿਤ ਵਿੱਚ ਵਿਚਾਰਧਾਰਾ ਦੀ ਪੇਸ਼ਕਾਰੀ ਕਲਾਤਮਕ ਰੂਪ ਵਿੱਚ ਪੇਸ਼ ਕੀਤੀ ਜਾਂਦੀ ਹੈ। ਸਾਹਿਤਕ ਰਚਨਾਵਾਂ ਦੇ ਅਧਿਐਨ ਅਤੇ ਵਿਸ਼ਲੇਸ਼ਣ ਲਈ ਬਾਕੀ ਸੰਕਲਪੀ ਸ਼ਬਦਾਂ ਨਾਲੋਂ 'ਵਿਚਾਰਧਾਰਾ' ਵਧੇਰੇ ਮਹੱਤਵਪੂਰਨ ਹੈ। ਜਦੋਂ ਵੀ ਅਸੀਂ ਕਵਿਤਾ, ਨਾਵਲ, ਨਾਟਕ ਜਾਂ ਨਿੱਕੀ ਕਹਾਣੀ ਵਰਗੀ ਕਿਸੇ ਸਾਹਿਤਕ ਰਚਨਾ ਨੂੰ ਉਸ ਵਿੱਚ ਪੇਸ਼ ਕਰਦੇ ਹੋਏ ਜੀਵਨ ਅਨੁਭਵ ਦੇ ਪੱਖ ਤੋਂ ਵਿਚਾਰਦੇ ਹਾਂ ਤਾਂ ਵਿਚਾਰਧਾਰਾ ਦਾ ਮਸਲਾ ਸਾਹਮਣੇ ਆਉਂਦਾ ਹੈ ਕਿਉਂਕਿ ਇਸ ਵਿੱਚ ਸਮਾਜ ਅਤੇ ਸਭਿਆਚਾਰ ਦੀ ਪੇਸ਼ਕਾਰੀ ਵਿਚਾਰਧਾਰਕ ਪੱਖ ਤੋਂ ਕੀਤੀ ਗਈ ਹੁੰਦੀ ਹੈ। ਜਦੋਂ ਅਸੀਂ ਕਿਸੇ ਬਿਰਤਾਂਤਕ ਰਚਨਾ ਦਾ ਵਿਸ਼ਲੇਸ਼ਣ ਇਸ ਵਿੱਚ ਵਰਤੀਆਂ ਜੁਗਤਾਂ ਤੋਂ ਪੱਖ ਤੋਂ ਕਰਦੇ ਹਾਂ ਤਾਂ ਬਿਰਤਾਂਤਕਾਰ ਦੀ ਵਿਚਾਰਧਾਰਾ ਸਪੱਸ਼ਟ ਰੂਪ ਵਿੱਚ ਸਾਡੇ ਸਾਹਮਣੇ ਆਉਂਦੀ ਹੈ।

ਇੰਝ ਅਜਮੇਰ ਸਿੱਧੂ ਦੀਆਂ ਕਹਾਣੀਆਂ ਦੀਆਂ ਬਿਰਤਾਂਤਕ ਜੁਗਤਾਂ ਨੂੰ ਵਾਚਣ ਉਪਰੰਤ ਹੀ ਅਸੀਂ ਉਸ ਦੀ ਵਿਚਾਰਧਾਰਕ ਦ੍ਰਿਸ਼ਟੀ ਤੱਕ ਪਹੁੰਚ ਸਕਦੇ ਹਾਂ।

"ਸਾਹਿਤਕਾਰ ਆਪਣੀ ਸਾਹਿਤ ਸਿਰਜਣਾ ਵਿੱਚ ਕਿਸੇ ਨਾ ਕਿਸੇ ਰੂਪ ਵਿੱਚ ਨਿਸ਼ਚੇ ਹੀ ਸਮਾਜਕ ਆਦਰਸ਼ ਦਾ ਸਮਰਥਨ ਕਰਦਾ ਹੈ। ਇਸ ਸਮਾਜਕ ਆਦਰਸ਼ ਵਿੱਚ ਹੀ ਵਿਚਾਰਧਾਰਾ ਲੁਪਤ ਹੁੰਦੀ ਹੈ। ਭਾਵੇਂ ਸਾਹਿਤਕਾਰ ਇਸ ਤੋਂ ਜਾਣੂ ਹੋਵੇ ਜਾਂ ਨਾ ਹੋਵੇ ਪਰੰਤੂ ਵਿਚਾਰਧਾਰਕ ਦ੍ਰਿਸ਼ਟੀ ਹਰ ਰਚਨਾ ਵਿੱਚ ਸਮਾਈ ਹੁੰਦੀ ਹੈ।"[10] ਅਜਮੇਰ ਸਿੱਧੂ ਦੇ ਵਿਚਾਰਧਾਰਕ ਪੱਖ ਬਾਰੇ ਡਾ. ਸਰਬਜੀਤ ਸਿੰਘ ਦਾ ਕਹਿਣਾ ਹੈ :

"ਅਜਮੇਰ ਸਿੱਧੂ ਦਬਾਓ ਦੀ ਦਬੇਲ ਧਿਰ ਦੇ ਬਿਰਤਾਂਤ ਨੂੰ ਉਭਾਰ ਕੇ ਦਮਨਕ੍ਰਿਤ ਧਿਰ ਦੀ ਵਕਾਲਤ ਕਰਦਾ ਹੈ। ਇਸ ਵਕਾਲਤ ਦੇ ਗਹਿਨ ਵਿਚਾਰਧਾਰਕ ਸਰੋਕਾਰ ਤੇ ਸੰਭਾਵਨਾਵਾਂ ਨੂੰ ਉਹ ਨਿਰਦੇਸ਼ਿਤ ਕਰਨ ਦੀ ਬਜਾਇ ਖੁੱਲ੍ਹੀਆਂ ਛੱਡ ਦਿੰਦਾ ਹੈ ਜਿਸ ਕਾਰਨ ਕਹਾਣੀ ਵਿੱਚ ਇੱਕ ਵਿਚਾਰਧਾਰਕ ਸੰਵਾਦ ਬਣਿਆ ਰਹਿੰਦਾ ਹੈ।"[11]

ਅਜਮੇਰ ਸਿੱਧੂ ਨੇ ਆਪਣੇ ਜੀਵਨ ਫ਼ਲਸਫ਼ੇ ਦੇ ਪ੍ਰਗਟਾਅ ਲਈ ਸਾਹਿਤ ਦੀਆਂ ਵਿਭਿੰਨ ਵਿਧਾਵਾਂ ਅਤੇ ਵੰਨਗੀਆਂ ਨੂੰ ਅਪਣਾਇਆ ਹੈ ਪਰ ਦੂਸਰੇ ਸਾਹਿਤ ਰੂਪਾਂ ਨਾਲੋਂ ਕਹਾਣੀ ਉਸ ਦੇ ਰਚਨਾਤਮਕ ਉਦੇਸ਼ਾਂ ਦੇ ਨਵ-ਪ੍ਰਗਟਾ ਲਈ ਵਧੇਰੇ ਸਫ਼ਲ ਰਹੀ ਹੈ। ਅਜਮੇਰ ਸਿੱਧੂ ਦੇ ਕਹਾਣੀ ਸੰਗ੍ਰਹਿਆਂ 'ਨਚੀਕੇਤਾ ਦੀ ਮੌਤ', 'ਖੂਹ ਗਿੜਦਾ ਹੈ' ਅਤੇ 'ਖ਼ੁਸ਼ਕ ਅੱਖ ਖ਼ਾਬ' ਵਿੱਚੋਂ ਉਸ ਦੀ ਵਿਚਾਰਧਾਰਾ ਇੱਕ ਪਰਿਪੱਕ ਸਾਹਿਤਕਾਰ ਵਾਂਗ ਉੱਭਰ ਕੇ ਸਾਹਮਣੇ ਆਉਂਦੀ ਹੈ। ਇਨ੍ਹਾਂ ਕਹਾਣੀਆਂ ਵਿੱਚ ਬਣੇ ਵਿਚਾਰਧਾਰਕ ਅਤੇ ਬਿਰਤਾਂਤਕ ਪ੍ਰਤੀਮਾਨ ਹੀ ਇਸ ਅਧਿਆਇ ਦੇ ਦ੍ਰਿਸ਼ਟੀਗੋਚਰ ਹਨ।

ਅਜਮੇਰ ਸਿੱਧੂ ਦੀ ਕਹਾਣੀ ਦਾ ਗੌਰਵ ਉਸ ਦੀ ਵਿਚਾਰਧਾਰਕ ਮੌਲਿਕਤਾ ਅਤੇ ਨਿਆਰੇਪਣ ਵਿੱਚ ਬਿਰਤਾਂਤਕਾਰੀ ਦੇ ਵਿਲੱਖਣ ਅੰਦਾਜ਼ ਜਿੰਨਾ ਹੀ ਹੈ। ਉਸ ਦੀ ਵਿਚਾਰਧਾਰਾ ਦੇ ਚਿਹਨ ਉਸ ਦੀ ਰਚਨਾ ਦੁਆਰਾ ਦ੍ਰਿਸ਼ਟੀਗੋਚਰ ਹੁੰਦੇ ਹਨ। ਅਜਮੇਰ ਸਿੱਧੂ ਦਾ ਕਹਿਣਾ ਹੈ :



"ਮੈਂ ਜ਼ਿੰਦਗੀ ਨੂੰ ਅਥਾਹ ਪਿਆਰ ਕਰਨ ਵਾਲਾ, ਲੋਕਾਂ ਵਿੱਚ ਘੁਲਮਿਲ ਜਾਣ ਵਾਲਾ ਸਾਧਨਹੀਨ ਮਾਨਵ ਵਰਗ ਦੀਆਂ ਦੱਬੀਆਂ ਸਮਰੱਥਾਵਾਂ ਨੂੰ ਉਜਾਗਰ ਕਰਨ ਵਾਲਾ ਸਾਹਿਤਕਾਰ ਹਾਂ। ਮਨੁੱਖੀ ਆਜ਼ਾਦੀ ਮੇਰੀ ਵਿਚਾਰਧਾਰਾ ਦੀ ਪ੍ਰੇਰਨਾ ਸ੍ਰੋਤ ਹੈ।"[12]

ਅਜਮੇਰ ਸਿੱਧੂ ਪਰੰਪਰਾਵਾਦੀ ਧਾਰਮਕ, ਸਮਾਜਕ, ਸਭਿਆਚਾਰਕ ਵਿਸ਼ਵਾਸ਼ਾਂ ਅੱਗੇ ਪ੍ਰਸ਼ਨ ਚਿੰਨ੍ਹ ਲਗਾਉਂਦਾ ਹੈ ਜਿਹੜੇ ਮਾਨਵੀ ਵਿਕਾਸ ਦੇ ਰਾਹ ਵਿੱਚ ਰੋੜਾ ਬਣਦੇ ਹਨ। ਆਰਥਿਕਤਾ ਤੋਂ ਪਾਰ ਰਾਜਸੀ ਢੌਂਗ, ਸਮਾਜਕ ਪਛੜੇਵਾਂ, ਸਭਿਆਚਾਰਕ ਪਛੜੇਵਾਂ, ਜਿਹਨੀ ਕੰਗਾਲੀ ਅਤੇ ਜਜ਼ਬਾਤੀ ਅਸਤੁੰਸ਼ਟਤਾ ਹੀ ਉਸ ਨੂੰ ਅਜਿਹੇ ਰਚਨਾਤਮਕ ਕਾਰਜਾਂ ਵੱਲ ਪ੍ਰੇਰਦੀ ਹੈ ਜਿਸ ਵਿੱਚੋਂ ਉਸ ਦੀ ਵਿਚਾਰਧਾਰਾ ਦਾ ਪ੍ਰਤੀਬਿੰਬ ਉਘੜਦਾ ਹੈ।

ਅਜਮੇਰ ਸਿੱਧੂ ਦੀਆਂ ਕਹਾਣੀਆਂ ਦਾ ਪ੍ਰੇਰਣਾ ਸੋਮਾਂ ਸਮਾਜਕ-ਸਭਿਆਚਾਰਕ-ਰਾਜਨੀਤਿਕ ਹਾਲਾਤ ਹਨ ਜੋ ਮਨੁੱਖ ਨੂੰ ਹਾਸ਼ੀਏ ਵਾਲੀ ਸਥਿਤੀ ਤੇ ਟਿਕਾਈ ਰੱਖਦੇ ਹਨ ਸਿੱਧੂ ਜਿੱਥੇ ਆਪਣੀਆਂ ਕਹਾਣੀਆਂ ਵਿੱਚ ਵਹਿਮਾਂ-ਭਰਮਾਂ, ਟੂਣੇ-ਟਾਮਣਾ, ਜੰਤਰਾਂ-ਮੰਤਰਾਂ ਦੇ ਜਾਲ਼ ਵਿੱਚ ਗ੍ਰਸੀ ਮਨੁੱਖਤਾ ਪੜ੍ਹੇ-ਲਿਖੇ ਵਰਗ ਦਾ ਰੂੜ੍ਹੀਗਤ ਵਿਚਾਰਾਂ ਦਾ ਧਾਰਨੀ ਹੋਣਾ ਆਦਿ ਪੱਖ 'ਤੇ ਫ਼ੋਕਸ ਕਰਦਾ ਹੈ ਉੱਥੇ ਇਨ੍ਹਾਂ ਸਥਿਤੀਆਂ ਦਾ ਵਿਗਿਆਨਕ ਤਰਕ ਦੁਆਰਾ ਭੰਜਨ ਵੀ ਕਰਦਾ ਹੈ।

ਸਿੱਧੂ ਸੰਵੇਦਨਸ਼ੀਲ ਕਹਾਣੀਕਾਰ ਹੈ। ਇਸ ਕਥਨ ਦੀ ਪੁਸ਼ਟੀ ਉਸ ਦੇ ਸਮੁੱਚੇ ਕਹਾਣੀ ਜਗਤ ਵਿੱਚੋਂ ਹੋ ਜਾਂਦੀ ਹੈ। ਉਸ ਨੇ ਪੰਜਾਬੀ ਜੀਵਨ ਵਿੱਚ ਹਾਸ਼ੀਆਗ੍ਰਸਤ ਸਥਿਤੀਵਿੱਚ ਵਿਚਰਦੇ ਮਨੁੱਖ ਦੇ ਮਸਲਿਆਂ ਨੂੰ ਆਪਣੀਆਂ ਕਹਾਣੀਆਂ ਦਾ ਪ੍ਰਮੁੱਖ ਸਰੋਕਾਰ ਬਣਾਇਆ ਹੈ। ਉਸ ਦੀਆਂ ਕਹਾਣੀਆਂ ਵਿੱਚ ਮਨੁੱਖ ਦੇ ਬਹੁਭਿੰ ਸੰਕਲਪਾਂ ਨੂੰ ਹੀ ਨਹੀਂ ਚਿਤਰਿਆ ਗਿਆ ਸਗੋਂ ਇਨ੍ਹਾਂ ਸੰਕਟਾਂ ਨਾਲ ਜੂਝਦੇ ਅਤੇ ਇਨ੍ਹਾਂ ਤੋਂ ਉੱਭਰਣ ਦੀ ਕੋਸ਼ਿਸ਼ ਕਰਦੇ ਬੰਦੇ ਦਾ ਬਿੰਬ ਸਾਕਾਰ ਹੁੰਦਾ ਹੈ। ਉਸ ਦੀ ਗ਼ਲਪ ਸੰਵੇਦਨਾ ਦਾ ਇੱਕ ਉੱਭਰਵਾਂ ਪੱਖ ਇਹ ਹੈ ਕਿ ਉਹ ਔਰਤਾਂ, ਦਲਿਤਾਂ, ਨੌਜਵਾਨਾਂ, ਜੁਝਾਰੂਆਂ ਦੇ ਮਸਲਿਆਂ ਨੂੰ ਮਾਨਵੀ ਹਮਦਰਦੀ ਨਾਲ ਪੇਸ਼ ਕਰਦਾ ਹੈ ਅਤੇ ਆਧੁਨਿਕ ਤਰਕ ਵਿਗਿਆਨ ਦੀ ਰੌਸ਼ਨੀ ਵਿੱਚ ਮਨੁੱਖ ਦੇ ਮਨੋ-ਸਮਾਜਕ ਵਿਵਹਾਰ ਦੀਆਂ ਬਾਰੀਕੀਆਂ ਨੂੰ ਉਜਾਗਰ ਕਰਦਾ ਹੈ।

ਸਿੱਧੂ ਦੀ ਕਹਾਣੀ 'ਗੌਰਜਾਂ' ਵਿਚਲੇ ਬਿਰਤਾਂਤਕ ਜਗਤ ਵਿੱਚ ਜਿਹੜਾ ਵਿਚਾਰਧਾਰਕ ਤਰਕ ਉੱਭਰਦਾ ਹੈ ਉਹ ਇਹ ਹੈ ਕਿ ਆਰਥਿਕ ਸੰਪਨਤਾ ਅਤੇ ਰਾਜਸੀ ਪੁਜੀਸ਼ਨ ਹਾਸਿਲ ਕਰਨ ਬਾਅਦ ਵੀ ਦਲਿਤ ਬੰਦੇ ਦੀ ਸਮਾਜਕ ਪੁਜੀਸ਼ਨ ਨਹੀਂ ਬਦਲਦੀ। ਪੰਜਾਬੀ ਭਾਰਤੀ ਸਮਾਜ ਵਿੱਚ ਜਾਤੀ ਹਉਂ ਦੀ ਪਕੜ ਏਨੀ ਪੀਡੀ ਹੈ ਕਿ ਬੰਦੇ ਦੀ ਪਛਾਣ ਅਤੇ ਸ੍ਵੈ-ਚੇਤਨਾ ਜਾਤੀ ਦਰਜੇਬੰਦੀ ਅਨੁਸਾਰ ਹੀ ਬਣਦੀ ਵਿਚਰਦੀ ਹੈ। ਸਿੱਧੂ ਨੇ ਇਸ ਕਹਾਣੀ ਵਿੱਚ ਦਲਿਤ ਵਿਅਕਤੀ ਅਤੇ ਦਲਿਤ ਸਮਾਜ ਦੀ ਆਪਸੀ ਦਵੰਦ ਮਈ ਸਥਿਤੀ ਨੂੰ ਵੀ ਪਕੜਨ ਦੀ ਕੋਸ਼ਿਸ਼ ਕੀਤੀ ਹੈ। ਦਲਿਤ ਵਿਅਕਤੀ ਆਰਥਿਕ ਸੰਪਨਤਾ ਤੇ ਰਾਜਸੀ ਪੁਜੀਸ਼ਨ ਹਾਸਿਲ ਕਰਨ ਬਾਅਦ ਆਪਣੇ ਹੀ ਵਰਗ/ ਜਾਤ ਦੇ ਬੰਦਿਆਂ ਨਾਲ ਸੰਬੰਧਿਤ ਹੋਣ ਤੋਂ ਟਲਦਾ ਹੈ। ਇੰਝ ਉਹ ਦਲਿਤ ਸਮਾਜ ਤੋਂ ਸੁਤੰਤਰ ਹੋ ਕੇ ਸਵਰਨ-ਸਮਾਜ ਵਿੱਚ ਆਪਣੀ ਹੋਂਦ ਸਥਾਪਿਤ ਕਰਨ ਦਾ ਯਤਨ ਕਰਦਾ

ਹੈ ਭਾਵੇਂ ਉਹ ਇਸ ਦਿਸ਼ਾ ਵਿੱਚ ਸਫ਼ਲ ਨਹੀਂ ਹੁੰਦਾ। ਸਿੱਧੂ ਦੀ ਇਹ ਧਾਰਨਾ ਇੱਕ ਹੱਦ ਤੱਕ ਦਲਿਤ ਨਿਸ਼ਚਿਤਤਾਵਾਦ ਦਾ ਸ਼ਿਕਾਰ ਹੈ ਕਿਉਂਕਿ ਇਸ ਵਿੱਚ ਆਰਥਿਕ ਸੰਪਨਤਾ ਤੇ ਰਾਜਸੀ ਪੁਜੀਸ਼ਨ ਦੇ ਮਸਲੇ ਤੇ ਸੁੱਖ ਨੂੰ ਸਮਾਜਕ ਦਰਜੇਬੰਦੀ ਵਿੱਚ ਤ੍ਰਿਸਕਾਰ ਭਰੀ ਸਥਿਤੀ ਦੇ ਮੁਕਾਬਲੇ ਕੁਝ ਵਧੇਰੇ ਹੀ ਘਟਾ ਕੇ ਪੇਸ਼ ਕਰ ਦਿੱਤਾ ਗਿਆ ਹੈ। ਇਸ ਕਿਸਮ ਦੀ ਪੀੜ ਨਿਸ਼ਚੇ ਹੀ ਸੰਪਨ ਦਲਿਤ ਬੰਦੇ ਦੇ ਨੁਕਤੇ ਨੂੰ ਉਭਾਰਦੀ ਹੈ। ਵਿਪੰਨ ਦਲਿਤ ਬੰਦੇ ਦੀ ਸਥਿਤੀ ਤੇ ਮਸਲਿਆਂ ਵੱਲ ਇਸ ਦਾ ਧਿਆਨ ਘੱਟ ਹੀ ਜਾਂਦਾ ਹੈ।

ਸਿੱਧੂ ਆਪਣੀ ਕਹਾਣੀ 'ਖੂਹ ਗਿੜਦਾ ਹੈ' ਵਿੱਚ ਇਹ ਵਿਚਾਰਧਾਰਕ ਤਰਕ ਪੇਸ਼ ਕਰਦਾ ਹੈ ਕਿ 'ਦਮਿਤ' ਕੀਤੀ ਹੋਈ ਇੱਛਾ ਸਾਡੇ ਮਨ ਵਿੱਚ ਤਣਾਓ ਰੂਪ ਵਿੱਚ ਪਈ ਰਹਿੰਦੀ ਹੈ। ਇਹ ਤਣਾਓ ਕੁੰਠਾ (Frustration) ਅਤੇ ਸੰਘਰਸ਼ (Conflict) ਲਈ ਰਾਹ ਬਣਾਉਂਦਾ ਹੈ। ਦਮਨ ਦੇ ਅੰਤਰਗਤ ਨਿਰੋਧ (inhibition) ਰਾਹੀਂ ਦੁੱਖਮਈ ਇੱਛਾਵਾਂ ਨੂੰ ਚੇਤਨ ਅਵਸਥਾ ਵਿੱਚ ਜਾਣ ਤੋਂ ਰੋਕਿਆ ਜਾਂਦਾ ਹੈ ਅਤੇ ਅਣਰੋਧ ਰਾਹੀਂ ਇਨ੍ਹਾਂ ਨੂੰ ਅਪਣਾਇਆ ਜਾਂਦਾ ਹੈ। ਇੱਛਾਵਾਂ ਦੀ ਪੂਰਤੀ ਨਾ ਹੋਣ ਕਾਰਨ ਕੁੰਠਾ ਅਤੇ ਸੰਘਰਸ਼ ਦਾ ਸ਼ਿਕਾਰ ਆਦਮੀ ਦਿਵਾਸਪਨ (Daydreams) ਦਾ ਸਹਾਰਾ ਲੈਂਦਾ ਹੈ ਅਤੇ ਆਪਣੀਆਂ ਇੱਛਾਵਾਂ ਦੀ ਪੂਰਤੀ ਕਲਪਨਾ ਵਿੱਚ ਕਰ ਕੇ ਤਸੱਲੀ ਦਾ ਅਨੁਭਵ ਕਰਦਾ ਹੈ।[13] ਇਹ ਸਥਿਤੀ ਹੀ ਇਸ ਕਹਾਣੀ ਵਿਚਲੇ ਪਾਤਰ ਯੁੱਧਵੀਰ ਸਿੰਘ ਦੀ ਹੈ। ਇਸ ਕਹਾਣੀ ਦਾ ਇੱਕ ਥੀਮਕ ਪਾਸਾਰ ਇਨਕਲਾਬ ਲੈ ਆਉਣ ਲਈ ਚੱਲੀਆਂ ਸਮਾਜਵਾਦੀ ਲਹਿਰਾਂ ਵਿੱਚੋਂ ਨਕਸਲਵਾਦੀ ਲਹਿਰ ਨਾਲ ਜੁੜੇ ਵਿਅਕਤੀਆਂ ਦੇ ਨਿੱਜੀ ਜੀਵਨ ਦੇ ਸਰੋਕਾਰਾਂ ਅਤੇ ਅੰਤਰ-ਵਿਰੋਧਾਂ ਦੇ ਵੇਰਵਿਆਂ ਨਾਲ ਸੰਬੰਧਿਤ ਹੈ। ਕੁਝ ਦੇਸ਼ਾਂ ਵਿੱਚ ਇਸ ਦੇ ਅਸਫ਼ਲ ਰਹਿ ਜਾਣ ਕਾਰਨ ਇਨ੍ਹਾਂ ਵਿੱਚੋਂ ਕੁਝ ਤਾਂ ਜ਼ਿੰਦਗੀ ਨਾਲੋਂ ਹੀ ਟੁੱਟ ਗਏ, ਕੁਝ ਸਮਾਜੀ ਕਾਰਜਾਂ ਵਿੱਚ ਜੁੱਟ ਗਏ ਅਤੇ ਕੁਝ ਵਿਅਕਤੀਗਤ ਪੱਧਰ ਤੱਕ ਹੀ ਸੀਮਿਤ ਹੋ ਗਏ। ਵਿਅਕਤੀਗਤ ਪੱਧਰ ਤੱਕ ਸੀਮਿਤ ਹੋ ਜਾਣ ਕਾਰਨ ਉਨ੍ਹਾਂ ਦਾ ਧਿਆਨ ਮੱਧਵਰਗੀ ਅਕਾਂਖਿਆ ਕਾਰਨ ਆਰਥਿਕ ਸੰਪਨਤਾ ਤੇ ਆਪਣੀ ਔਲਾਦ ਨੂੰ ਕੁਝ ਬਣਾ ਦੇਣ ਵੱਲ ਚਲਾ ਗਿਆ। ਸਿੱਧੂ ਇਸ ਕਹਾਣੀ ਵਿੱਚ ਪਰਿਵਾਰਕ ਜੀਵਨ ਵਿੱਚ ਰੁੱਝ ਗਏ ਅਜਿਹੇ ਪਾਤਰਾਂ ਦੇ ਹਾਲਾਤ ਬਿਆਨ ਕਰਦਾ ਹੈ।

ਸਿੱਧੂ ਨੇ 'ਦਿੱਲੀ ਦੇ ਕਿੰਗਰੇ' ਕਹਾਣੀ ਵਿੱਚ ਵਿਗਿਆਨ ਗ਼ਲਪ ਦੀ ਸ਼ੈਲੀ ਨੂੰ ਵਰਤਦਿਆਂ ਇਹ ਧਾਰਨਾ ਉਭਾਰੀ ਹੈ ਕਿ ਵਿਦਰੋਹੀ ਚੇਤਨਾ ਦਾ ਸਰੂਪ ਅਜਿਹਾ ਹੈ ਕਿ ਇਸ ਨੂੰ ਕਿਸੇ ਡਰ, ਤਸ਼ੱਦਦ, ਪਰਲੋਭਨ ਜਾਂ ਕਿਸੇ ਹੋਰ ਜੁਗਤ ਨਾਲ ਪੂਰੀ ਤਰ੍ਹਾਂ ਖ਼ਤਮ ਨਹੀਂ ਕੀਤਾ ਜਾ ਸਕਦਾ। ਵਿਦਰੋਹੀ ਚੇਤਨਾ ਅੱਟਲ, ਅਨਾਦਿ ਤੇ ਅਨੰਤ ਹੈ। ਅਜੋਕੇ ਸਮੇਂ ਜਦੋਂ ਮੱਧ-ਸ਼੍ਰੇਣਿਕ ਪ੍ਰਗਤੀਸ਼ੀਲਤਾ ਉਪਯੋਗਤਾਵਾਦੀ ਚਕਾਚੌਂਧ ਜਾਂ ਨਿਰਾਸ਼ਾ ਦੀ ਸ਼ਿਕਾਰ ਹੈ ਤਾਂ ਵਿਦਰੋਹੀ ਚੇਤਨਾ ਦੇ ਸਥਾਈਤਵ ਬਾਰੇ ਇਸ ਧਾਰਨਾ ਦਾ ਮਹੱਤਵ ਨਿਰਵਿਵਾਦ ਹੈ।

ਮਨੋਵਿਸ਼ਲੇਸ਼ਣਾਤਮਕ ਸਿਧਾਂਤ ਅਨੁਸਾਰ ਆਦਮੀ ਦੀਆਂ ਖ਼ਾਹਿਸ਼ਾਂ, ਤ੍ਰਿਸ਼ਨਾਵਾਂ 'ਤੇ ਸਮਾਜਕਤਾ ਦਾ ਕੰਟਰੋਲ ਇੰਨਾ ਹਾਵੀ ਹੋ ਜਾਂਦਾ ਹੈ ਕਿ ਉਹ ਸਮਾਜਕ-ਸਭਿਆਚਾਰਕ ਪਛੜੇਵੇਂ ਦਾ ਸ਼ਿਕਾਰ ਹੋ ਜਾਂਦਾ ਹੈ। ਇਹ ਪਛੜੇਵਾਂ ਉਸ ਨੂੰ ਧੱਕੜ ਬਣਾ ਦਿੰਦਾ ਹੈ।

"ਮਨੁੱਖ ਵਿੱਚ ਦੋ ਪ੍ਰਕਾਰ ਦੀਆਂ ਪ੍ਰੇਰਣਾਵਾਂ ਮੁੱਖ ਹਨ-ਰਚਨਾਤਮਕ ਤੇ ਨਾਸ਼ਾਤਮਕ। ਆਮ ਮਨੁੱਖ ਦੀਆਂ ਰਚਨਾਤਮਕ ਰੁਚੀਆਂ, ਨਾਸ਼ਾਤਮਕ ਪ੍ਰੇਰਣਾਵਾਂ ਨੂੰ



ਪ੍ਰਭਾਵਹੀਣ ਤੇ ਨਿਪੁੰਸਕ ਕਰਦੀਆਂ ਰਹਿੰਦੀਆਂ ਹਨ ਤੇ ਜ਼ਿੰਦਗੀ ਦੀ ਤੌਰ ਸਾਂਵੀ-ਪੱਧਰੀ ਤੇ ਸੁਖਾਵੀਂ-ਸੁਧਰੀ ਬਣੀ ਰਹਿੰਦੀ ਹੈ। ਪਰ ਕਈ ਵਾਰ ਮਨੁੱਖ 'ਤੇ ਕੰਟਰੋਲ ਰੱਖਣ ਵਾਲਾ ਇਹ ਸਭਿਆਚਾਰਕ ਸਿਸਟਮ ਦੇ ਹਾਵੀ ਹੋਣ ਕਾਰਣ ਇੱਛਾਵਾਂ ਦੀ ਪੂਰਤੀ ਨਾ ਹੋਣ 'ਤੇ ਉਸ ਉੱਪਰ ਨਾਸ਼ਾਤਮਕ ਪ੍ਰਵਿਰਤੀਆਂ ਭਾਰੂ ਹੋ ਜਾਂਦੀਆਂ ਹਨ ਅਤੇ ਮਾਨਸਿਕ ਪੱਧਰ 'ਤੇ ਵਿਅਕਤੀ ਨੂੰ ਧੱਕੜ ਤੇ ਵੈਰ-ਪੂਰਣ ਹੋਣ ਲਈ ਮਜ਼ਬੂਰ ਕਰ ਦਿੰਦੀਆਂ ਹਨ।"[14] ਅਜਿਹੀ ਹੀ ਵਿਚਾਰਧਾਰਾ ਨੂੰ ਪੇਸ਼ ਕਰਦੀ ਸਿੱਧੂ ਦੀ ਕਹਾਣੀ 'ਨਸੂਰ' ਅਤੇ 'ਪਿੱਠਭੂਮੀ' ਹੈ। ਇਨ੍ਹਾਂ ਕਹਾਣੀਆਂ ਵਿੱਚ ਸਿੱਧੂ ਕੇਵਲ ਮੰਗਲੀਕ ਹੋਣ ਦੇ ਵਹਿਮ ਨਾਲ ਜੁੜੀ ਤ੍ਰਾਸਦੀ ਹੀ ਨਹੀਂ ਸਗੋਂ ਇਸ ਦੁਆਲੇ ਉਸਾਰੇ ਗਏ ਵਿਚਾਰਧਾਰਕ ਜਗਤ ਨੂੰ ਢਹਿ-ਢੇਰੀ ਕਰ ਦਿੰਦਾ ਹੈ। 'ਸ਼ਿਵ' ਰਾਹੀਂ ਸਿੱਧੂ ਇਸ ਮਹੱਤਵਪੂਰਣ ਵਿਚਾਰਧਾਰਕ ਤਰਕ ਨੂੰ ਵੀ ਉਭਾਰਦਾ ਹੈ ਕਿ ਹਮੇਸ਼ਾ ਬੇਕਸੂਰ ਹੀ ਸਜ਼ਾ ਦਾ ਹੱਕਦਾਰ ਬਣਦਾ ਹੈ। ਇਸੇ ਹੀ ਪ੍ਰਕਾਰ ਦਾ ਵਿਚਾਰਧਾਰਕ ਤਰਕ 'ਥੇਹ' ਕਹਾਣੀ ਵਿੱਚੋਂ ਉੱਘੜਦਾ ਹੈ ਜਿਸ ਵਿੱਚ ਗੋਰਖਣ ਵਰਗੇ ਤ੍ਰਾਸਦੀ ਭੋਗਦੇ ਪਾਤਰ ਹਨ ਜੋ ਇਸੇ ਸਿਸਟਮ ਦੀ ਉਪਜ ਹਨ। ਇਸ ਕਹਾਣੀ ਵਿੱਚ ਇੱਕ ਵਿਚਾਰਧਾਰਕ ਤਰਕ ਇਹ ਵੀ ਹੈ ਕਿ ਕਈ ਵਾਰ ਵਿਅਕਤੀ ਆਪਣੀ ਝੂਠੀ ਹੈਂਕੜ ਕਾਰਨ ਸਾਰੇ ਸੁੱਖ ਆਰਾਮ ਗੁਆ ਬੈਠਦਾ ਹੈ। ਘਰ ਖ਼ਾਨਦਾਨ ਦੀ ਇੱਜ਼ਤ ਹਰ ਵਾਰ ਔਰਤ ਸਿਰ ਹੀ ਮੜ੍ਹ ਦਿੱਤੀ ਜਾਂਦੀ ਹੈ ਤੇ ਆਦਮੀ ਆਪਣੀ ਮਰਦਾਨਗੀ ਦਿਖਾਉਂਦਾ ਫ਼ਿਰਦਾ ਹੈ। ਅਜਿਹਾ ਹੀ ਵਿਚਾਰ ਸਿੱਧੂ ਦੀ ਕਹਾਣੀ 'ਇਸ ਵਾਰ ਨਹੀਂ' ਵਿੱਚ ਵੀ ਪੇਸ਼ ਕੀਤਾ ਗਿਆ ਹੈ।

'ਮਨੁੱਖ ਦੇ 'ਸਮਾਜੀਕਰਣ' ਦੌਰਾਨ ਇਦ, ਈਗੋ ਅਤੇ ਸੁਪਰ ਈਗੋ ਵਿਚਾਲੇ ਵਿਰੋਧ ਜਾਗਦੇ ਹੀ ਰਿਹਾ ਕਰਦੇ ਹਨ। ਇਹ ਤਿੰਨ ਪ੍ਰਕਾਰ ਦੀਆਂ ਮਾਨਸਿਕ ਸ਼ਕਤੀਆਂ ਦਾ ਘੋਲ, ਚੇਤਨ, ਅਰਧ-ਚੇਤਨ ਅਤੇ ਅਚੇਤਨ ਤਿੰਨਾਂ ਪੱਧਰ 'ਤੇ ਹੀ ਚਲਦਾ ਰਹਿ ਸਕਦਾ ਹੈ। ਇਨ੍ਹਾਂ ਤਿੰਨ ਮਾਨਸਿਕ ਸਮੱਸਿਆਵਾਂ ਤੋਂ ਉੱਠੀਆਂ ਪ੍ਰੇਰਣਾਵਾਂ ਤੋਂ ਉਪਜੇ ਵਿਰੋਧਾਂ ਦਾ ਅੰਤ ਮਾਨਸਿਕ ਸੰਤੁਲਨ ਦੇ ਬਹਾਲ ਹੋਣ ਨਾਲ ਹੁੰਦਾ ਹੈ। ਸਥਿਰ ਸੰਤੁਲਨ ਤਾਂ ਹੀ ਹੋ ਸਕਿਆ ਕਰਦਾ ਹੈ ਜੇ ਕਿਸੇ ਪੁੱਠੇ ਸਿੱਧੇ ਢੰਗ ਨਾਲ 'ਇਦ' ਦੀਆਂ ਭੀ ਮੰਨ ਲਈਆਂ ਜਾਣ। ਜੇ ਵਿਰੋਧ ਦਾ ਨਿਬੇੜਾ ਨਾ ਹੀ ਹੋਵੇ ਤਾਂ ਉਹ ਘੋਲ ਮਾਨਸਿਕ ਰੋਗ ਦਾ ਰੂਪ ਧਾਰਣ ਕਰ ਲਿਆ ਕਰਦਾ ਹੈ, ਕਈ ਹਾਲਤਾਂ ਵਿੱਚ ਇਖ਼ਲਾਕੀ ਬਦਚਲਣੀ ਦਾ ਰਾਹ ਇਖ਼ਤਿਆਰ ਕਰ ਲਿਆ ਕਰਦਾ ਹੈ।[15] ਸਿੱਧੂ ਬੰਦ ਦਰਵਾਜਾ ਕਹਾਣੀ ਵਿੱਚ ਇਸ ਹੀ ਵਿਚਾਰਧਾਰਾ ਨੂੰ ਉਭਾਰਦਾ ਹੈ ਕਿ ਮਨੁੱਖ 'ਤੇ ਲੱਗੀਆਂ ਬਾਹਰੀ ਕਠੋਰ ਬੰਦਿਸ਼ਾਂ ਉਸ ਨੂੰ ਮਜ਼ਬੂਰ ਕਰ ਦਿੰਦੀਆਂ ਹਨ ਤੇ ਉਹ ਇਕਦਮ ਵਿਸਫ਼ੋਟਿਤ ਹੋ ਜਾਂਦਾ ਹੈ। ਜਿਸ ਨਾਲ ਸ਼ਰਮਨਾਕ ਹਾਲਾਤ ਪੈਦਾ ਹੋ ਜਾਂਦੇ ਹਨ।

ਮਨੁੱਖੀ ਨਾਸ਼ਾਤਮਕ ਸ਼ਕਤੀਆਂ ਦਾ ਪਤਾ ਸੰਕਟਮਈ ਸਥਿਤੀਆਂ ਵਿੱਚ ਲਗਦਾ ਹੈ। ਜਦੋਂ ਰੌਲੇ-ਰੱਪੇ ਵਾਲੀ ਸਥਿਤੀ ਹੁੰਦੀ ਹੈ। ਇਸ ਸਮੇਂ ਸਭ ਤੋਂ ਵੱਧ ਨੁਕਸਾਨ ਔਰਤ ਦਾ ਹੁੰਦਾ ਹੈ। 'ਨੋ ਮੈਨਜ਼ ਐਂਡ' ਕਹਾਣੀ ਵਿੱਚ ਦੰਗਿਆਂ ਦੌਰਾਨ ਹੁੰਦੀ ਇਸਤਰੀ ਦੀ ਬੇਪਤੀ ਅਤੇ ਮਰਦ ਦੀ ਹੈਵਾਨੀਅਤ ਪੇਸ਼ ਹੁੰਦੀ ਹੈ। ਇਸੇ ਲਈ 47 ਦੇ ਦੰਗਿਆਂ ਦਾ ਕੇਂਦਰ ਔਰਤ ਹੀ ਰਹੀ ਹੈ। ਸਿੱਧੂ ਦੀ ਇਹ ਕਹਾਣੀ ਯਥਾਰਥ ਦਾ ਪ੍ਰਤੀਨਿਧ ਰੂਪ ਨਾ ਹੋਣ ਕਾਰਨ, ਦੋਹਾਂ ਦੇਸ਼ਾਂ ਦਰਮਿਆਨ ਭਾਵੁਕ ਸਾਂਝ ਦੀ ਅਪੀਲ ਤੋਂ ਅੱਗੇ ਜਾਣ ਤੋਂ ਅਸਮਰੱਥ ਰਹੀ ਹੈ। ਇਹ ਇੱਕ ਰੁਮਾਂਟਿਕ ਪ੍ਰੇਮ ਕਹਾਣੀ ਰਹਿ ਗਈ ਹੈ।

1947 ਦੇ ਦੰਗਿਆਂ ਬਾਰੇ ਲਿਖੇ ਗਏ ਪੰਜਾਬੀ ਸਾਹਿਤ ਦਾ ਵੱਡਾ ਭਾਗ ਮਨੁੱਖ ਦੀ ਦਰਿੰਦਗੀ ਦੇ ਭਿਆਲਕ ਦ੍ਰਿਸ਼ ਸਿਰਜਦਾ ਤੇ ਭਾਵਨਾਤਮਕ ਪੱਧਰ 'ਤੇ ਮਨੁੱਖੀ ਵੇਦਨਾ ਦਾ ਇਜ਼ਹਾਰ ਕਰਦਾ ਹੈ। ਵੰਡ ਦੇ ਕਾਰਨ ਉਪਜਿਆ ਓਪਰਾਪਨ, ਬੇਗ਼ਾਨਗੀ, ਵਿਸ਼ਾਦ ਅਤੇ ਅਸੁਰੱਖਿਅਤਾ ਸਿੱਧੂ ਦੀਆਂ ਕਹਾਣੀਆਂ 'ਇਕਬਾਲ ਹੁਸੈਨ ਮੋਇਆ ਨਹੀਂ' ਅਤੇ 'ਨੋ ਮੈਨਜ਼ ਐਂਡ' ਵਿੱਚ ਕਲਾਤਮਕਤਾ ਸਹਿਤ ਪੇਸ਼ ਹਨ। 'ਇਕਬਾਲ ਹੁਸੈਨ ਮੋਇਆ ਨਹੀਂ' ਦਾ ਇੱਕ ਵਿਚਾਰਧਾਰਕ ਪੱਖ ਇਹ ਹੈ ਕਿ ਧਰਮ ਜਿਸ ਨੂੰ ਅਸੀਂ ਆਸਰਾ ਕਹਿੰਦੇ ਹਾਂ ਅਤੇ ਜਿਸ ਨੂੰ ਸ਼ਾਂਤੀ ਦੀ ਸਥਾਪਤੀ ਮੰਨਦੇ ਹਾਂ, ਇਸੇ ਧਰਮ ਵਿਚਲੀ ਬੇਬਾਕ ਦ੍ਰਿੜ੍ਹਤਾ ਕਾਰਨ ਹੀ ਅਸੀਂ ਅਸ਼ਾਂਤ ਹੋ ਜਾਂਦੇ ਹਾਂ। ਇਸ ਕਹਾਣੀ ਵਿਚਲੀ ਨਾਇਕਾ ਨੂੰ ਆਪਣੇ ਧਰਮ ਤੋਂ ਪਤਿਤ ਹੋ ਜਾਣ ਦਾ ਅਫ਼ਸੋਸ ਹੈ ਪਰ ਦੁੱਖ-ਔਖ ਇਕੱਲੇ ਰਹਿ ਜਾਣ ਦੀ ਹੈ। ਹਰ ਧਰਮ ਵਿੱਚ ਦ੍ਰਿੜ੍ਹ ਰਹਿਣ ਲਈ ਸੁਣਾਈਆਂ ਜਾਂਦੀਆਂ ਕਥਾ/ਸਾਖੀਆਂ ਆਮ ਸਾਧਾਰਨ ਵਿਅਕਤੀ ਨੂੰ ਅਸ਼ਾਂਤ ਚਿਤ ਬਣਾ ਦਿੰਦੀਆਂ ਹਨ। ਇਸੇ ਤਰ੍ਹਾਂ ਦੇ ਵਿਚਾਰ ਸਿੱਧੂ ਨੇ 'ਦੀ ਸਵਾਰਡ ਆਫ ਬੰਦਾ ਸਿੰਘ ਬਾਹਦਰ' ਵਿੱਚ ਪੇਸ਼ ਕੀਤੇ ਹਨ। ਉਹ ਧਰਮ ਦੇ ਠੇਕੇਦਾਰ ਬਣੇ ਬੈਠੇ ਲੋਕਾਂ ਨੂੰ ਚਾਣਕੀਏ ਕਹਿ ਕੇ ਵਿਚਾਰਧਾਰਕ ਅਰਥਾਂ ਦਾ ਸੰਚਾਰ ਕਰਦਾ ਹੈ। ਉਸ ਦਾ ਕਹਿਣਾ ਹੈ ਕਿ ਚਾਣਕੀਏ ਹਰ ਸਮਾਜ ਵਿੱਚ ਮਿਲ ਜਾਂਦੇ ਹਨ ਜੋ ਆਪਣੀ ਕੌਮ-ਧਰਮ ਨੂੰ ਪ੍ਰਮੁੱਖਤਾ ਦੇਣ ਦੇ ਪ੍ਰਯਤਨ ਵਿੱਚ ਅਸਲੀਅਤ ਨੂੰ ਲੁਕੋ ਜਾਂਦੇ ਹਨ।

ਇਸ ਤੋਂ ਬਿਨਾ ਆਪਣੇ ਧਰਮ-ਕਰਮ ਨੂੰ ਦ੍ਰਿੜ੍ਹਤਾ ਨਾਲ ਨਿਭਾ ਲੈਣ ਦਾ ਉਪਦੇਸ਼ ਦੇਣ ਵਾਲੇ ਕਈ ਵਾਰ ਆਪਣੀ ਪੇਤਲੀ ਦ੍ਰਿੜ੍ਹਤਾ ਦੀ ਝਾਕੀ ਦੇ ਜਾਂਦੇ ਹਨ। ਅਸਲ ਵਿੱਚ ਜੋ ਵਿਅਕਤੀ ਪੂਰੀ ਕਿਸ਼ਤੀ ਨੂੰ ਡੁੱਬਣ ਤੋਂ ਬਚਾ ਲੈਣ ਦਾ ਦਾਅਵਾ ਕਰਦਾ ਹੈ ਅਸਲ ਵਿੱਚ ਉਹ ਖ਼ੁਦ ਸਭ ਤੋਂ ਵੱਧ ਡਰ ਰਿਹਾ ਹੁੰਦਾ ਹੈ। 'ਨਚੀਕੇਤਾ ਦੀ ਮੌਤ' ਕਹਾਣੀ ਵਿੱਚ ਸਿੱਧੂ ਨਾਇਕ ਨੂੰ ਜਿਸ ਵਿਚਾਰਧਾਰਕ ਪੈਂਤੜੇ ਤੋਂ ਆਪਣੀ ਸਥਾਪਤੀ ਦਾ ਮਾਰਗ ਘੜਦਾ ਦਿਖਾਉਂਦਾ ਹੈ। ਇਸ ਕਹਾਣੀ ਨੂੰ ਸਿੱਧੂ ਨੇ ਦੂਹਰੀ ਪਰਤ ਵਾਲੀ ਬਣਾਇਆ ਹੈ। "ਇਹ ਸਥਿਤੀ ਦੀ ਅਮਾਨਵੀ ਪਰਕਿਰਤੀ ਦਾ ਸਿਰਜਣਾਤਮਕ ਨਿਭਾਓ ਵੀ ਹੈ ਅਤੇ ਪ੍ਰਾਪਤ ਮਿੱਥ ਦਾ ਅਗਲੇਰਾ ਵਿਸਥਾਰ ਵੀ ਜਿੱਥੇ ਨਚੀਕੇਤਾ ਤਾਂ ਵਿਚਾਰਧਾਰਕ ਪੈਂਤੜੇ ਤੋਂ ਪਹਿਰਾ ਦੇਣ ਲਈ ਤਿਆਰ ਹਨ ਪਰੰਤੂ ਸ੍ਰੀ ਬ੍ਰਜਸ਼ਰਵਸ ਰਿਸ਼ੀ (ਭਾਈ ਜੀ) ਖ਼ੁਦ ਡੋਲ ਜਾਂਦਾ ਹੈ।"[16]

ਔਰਤ ਦਮਨ ਦੀ ਕਹਾਣੀ ਅਨੇਕਾਂ ਲੇਖਕਾਂ ਵੱਲੋਂ ਲਿਖੀ ਗਈ ਹੈ ਪਰ ਸਿੱਧੂ ਦੀ ਕਹਾਣੀ ਔਰਤ ਦੇ ਸਰੀਰਕ ਸ਼ੋਸ਼ਣ ਨਾਲ ਜਾਂ ਆਰਥਿਕ ਪੱਖੋਂ ਗ਼ਰੀਬ ਔਰਤ ਦੇ ਸਰੋਕਾਰਾਂ ਦਾ ਬਿਰਤਾਂਤ ਨਹੀਂ ਹੈ। ਉਸ ਦੇ ਇਸਤਰੀ ਪਾਤਰ ਪੜ੍ਹੇ-ਲਿਖੇ ਵਰਗ ਦੇ ਹਨ। ਸਮਾਜਕ ਸੱਤਾ ਨਾਲ ਉਨ੍ਹਾਂ ਦਾ ਵਿਰੋਧ ਉਹ ਯਕਦਮ ਹੁੰਦਾ ਨਹੀਂ ਦਿਖਾਉਂਦਾ। ਉਨ੍ਹਾਂ ਵਿੱਚ ਸਬਰ ਵੀ ਹੈ ਪਰ ਸਬਰ ਦੇ ਨੱਕ ਤੱਕ ਭਰ ਜਾਣ 'ਤੇ ਉਸ ਦੇ ਪਾਤਰ ਜੋ ਰਸਤਾ ਚੁਣਦੇ ਹਨ, ਉਹ ਔਖਾ ਹੈ।

ਸਿੱਧੂ ਦੀ ਕਹਾਣੀ 'ਇਸ ਵਾਰ ਨਹੀਂ' ਸਾਡੀ ਸਾਂਸਕ੍ਰਿਤਿਕ ਸਥਾਪਤੀ ਦੇ ਔਰਤ-ਵਿਰੋਧੀ ਸਾਰ ਨੂੰ ਉਘਾੜਦੀ ਹੈ। ਮਰਦਾਵੀਂ ਹਉਂ ਔਰਤ ਦੀ ਸੁਤੰਤਰਤਾ ਦਾ ਰਾਹ ਰੋਕਦੀ ਹੈ। ਉਹ ਮਾਣਯੋਗ ਤੇ ਆਪਣੀ ਪਸੰਦ ਦਾ ਜੀਵਨ ਜਿਊਣ ਲਈ ਆਜ਼ਾਦ ਨਹੀਂ। ਸਿੱਧੂ ਨੇ ਆਪਣੇ ਗ਼ਲਪੀ ਸਬਜੈਕਟ ਨੂੰ ਸ਼ੁਰੂ ਵਿੱਚ ਜਾਗੀਰਦਾਰੀ ਵਿਚਾਰਧਾਰਾ ਦੀ ਕੈਦ ਵਿੱਚ ਦਰਸਾਇਆ ਹੈ। ਕਈ ਵਾਰ ਔਰਤ ਦੀਆਂ ਸਹਿਜ ਮਾਨਵੀ ਕਾਮਨਾਵਾਂ



ਨੂੰ ਮਰਿਯਾਦਾ ਦੇ ਕਠੋਰ ਬੰਧਨ ਵਿੱਚ ਪਾ ਕੇ ਕੁਚਲ ਦੇਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਜੇ ਉਹ ਪਰੰਪਰਕ ਵਿਚਾਰਧਾਰਾ ਦੇ ਬੰਧਨ ਤੋਂ ਮੁਕਤ ਹੋ ਜਾਂਦੀ ਹੈ ਤੇ ਆਧੁਨਿਕ ਵਿਚਾਰਧਾਰਾ ਨੂੰ ਅਪਣਾਉਂਦੀ ਹੈ ਤਾਂ ਮਰਦ ਪ੍ਰਧਾਨ ਸਮਾਜ ਉਸ ਦੇ ਰਾਹ ਵਿੱਚ ਮੁਸ਼ਕਿਲਾਂ ਪੈਦਾ ਕਰਦਾ ਹੈ। ਇਸ ਕਹਾਣੀ ਵਿੱਚੋਂ ਸਿੱਧੂ ਇੱਕ ਵਿਚਾਰਧਾਰਕ ਤਰਕ ਇਹ ਵੀ ਉਭਾਰਦਾ ਹੈ ਕਿ ਅਸਲ ਵਿੱਚ ਔਰਤ ਹੀ ਔਰਤ ਨੂੰ ਸਮਝ ਸਕਦੀ ਹੈ। ਉਸ ਨੂੰ ਇਸ ਜਾਗੀਰਦਾਰੂ ਸਿਸਟਮ ਵਿੱਚੋਂ ਨਿਕਲਣ ਲਈ ਹੱਲਾਸ਼ੇਰੀ ਦੇ ਸਕਦੀ ਹੈ।

ਪਰੰਪਰਕ ਜਾਗੀਰਦਾਰੀ ਸਿਸਟਮ ਵਿੱਚੋਂ ਨਿਕਲ ਕੇ ਆਧੁਨਿਕ ਦੌਰ ਵਿੱਚ ਵੀ ਇਸਤਰੀ ਦੀ ਸਥਿਤੀ ਬਹੁਤੀ ਸੰਤੋਸ਼ਜਨਕ ਨਹੀਂ ਹੈ। ਸਿੱਧੂ 'ਅੰਬਰ ਵੱਲ ਉੱਠੇ ਹੱਥ' ਕਹਾਣੀ ਵਿੱਚ ਅਜਿਹਾ ਹੀ ਬਿਆਨ ਕਰਦਾ ਹੈ। ਇਸ ਵਿੱਚ ਪੜ੍ਹੇ-ਲਿਖੇ ਮਾਂ-ਬਾਪ ਦੁਆਰਾ ਪੁੱਤਰ ਲਾਲਸਾ ਵੱਸ ਪਈਆਂ ਧੀਆਂ ਦਾ ਪੁਰਾਣੇ ਸਮਿਆਂ ਵਾਂਗ ਭਰਾ ਦੇ ਜਨਮ ਦੀ ਸੱਧਰ ਨਹੀਂ ਰੱਖਦੀਆਂ ਬਲਕਿ ਆਪਣੇ ਆਪ ਨੂੰ ਵੀ ਕਦੇ ਮੁੰਡੇ ਤੋਂ ਘੱਟ ਸਵੀਕਾਰ ਨਹੀਂ ਕਰਦੀਆਂ। ਇਨ੍ਹਾਂ ਕੁੜੀਆਂ ਦੁਆਰਾ ਖ਼ੁਦਕੁਸ਼ੀ ਕਰ ਲੈਣ ਕਾਰਨ ਸਿੱਧੂ ਉਨ੍ਹਾਂ ਦੀਆਂ ਸਾਰੀਆਂ ਸੰਭਾਵਨਾਵਾਂ ਨੂੰ ਖ਼ਤਮ ਕਰ ਦਿੰਦਾ ਹੈ। ਇਹ ਵਿਚਾਰਧਾਰਕ ਪੱਖ ਤੋਂ ਕੋਈ ਮਾਨਵਵਾਦੀ ਪੈਂਤੜਾ ਨਹੀਂ ਹੈ।

ਅੱਜ ਦੇ ਸਮੇਂ ਵਿੱਚ ਔਰਤ ਪੜ੍ਹ-ਲਿਖ ਕੇ ਆਪਣੇ ਬਲਬੂਤੇ ਜ਼ਿੰਦਗੀ ਗੁਜ਼ਾਰਦੀ ਹੈ। ਸ੍ਵੈ-ਨਿਰਭਰ ਹੋਣ ਦੇ ਨਾਲ-ਨਾਲ ਉਹ ਮਹੱਤਵ-ਅਕਾਂਖੀ ਵੀ ਹੋ ਗਈ ਹੈ। 'ਬਾਰ ਵੇਲੇ ਦਾ ਸਕੂਟਰ' ਕਹਾਣੀ ਵਿੱਚ ਵਕੀਲ ਦੀ ਪਤਨੀ ਹਰ ਪੁਰਾਤਨ ਵਿਚਾਰ ਅਤੇ ਚੀਜ਼ ਨੂੰ 'ਬਾਰ ਵੇਲੇ ਦਾ' ਕਹਿ ਕੇ ਵਿਚਾਰਧਾਰਕ ਅਰਥਾਂ ਦਾ ਸੰਚਾਰ ਕਰਦੀ ਹੈ। ਮਰਦ-ਪ੍ਰਧਾਨਤਾ ਦੀ ਗੰਢ ਆਦਮੀ ਦੇ ਅਵਚੇਤਨ ਵਿੱਚ ਇਸ ਤਰ੍ਹਾਂ ਪਈ ਹੈ ਕਿ ਉਹ ਔਰਤ ਦੀ ਤਰੱਕੀ ਨੂੰ ਨਾ-ਪਸੰਦ ਕਰਦਾ ਹੈ, ਪਰ ਪੂਰਨ ਆਜ਼ਾਦੀ ਦੀ ਚਾਹਤ ਰੱਖਦੀ ਔਰਤ ਵੀ ਕਿਸੇ ਮਾਨਵੀ ਸੋਚ ਦੀ ਲਖਾਇਕ ਨਹੀਂ ਸਗੋਂ ਆਦਮੀ ਦੀ ਜਾਗੀਰਦਾਰੂ ਸੋਚ ਵਰਗੀ ਹੋ ਗਈ ਲਗਦੀ ਹੈ। ਸਿੱਧੂ ਇਸ ਕਹਾਣੀ ਵਿੱਚ ਰਿਸ਼ਤਿਆਂ ਦੇ ਮੁਕਾਬਲੇ ਸਮਾਜਕ ਆਰਥਿਕ ਪੁਜੀਸ਼ਨ ਦੇ ਵਧੇਰੇ ਮਹੱਤਵ ਦੇ ਨੁਕਤੇ ਨੂੰ ਉਭਾਰਦਾ ਹੋਇਆ ਸਥਾਪਿਤ ਪ੍ਰਬੰਧ ਦੇ ਅੰਤਰਗਤ ਔਰਤ ਦੀ ਨਿਰਪੇਖ ਆਜ਼ਾਦੀ ਦੀ ਧਾਰਨਾ ਨੂੰ ਰੱਦ ਕਰਦਾ ਜਾਪਦਾ ਹੈ ਅਤੇ ਸੁਝਾਉਂਦਾ ਹੈ ਕਿ ਇਸ ਕਦਰ-ਪ੍ਰਬੰਧ ਨੂੰ ਬਦਲਣ ਦੀ ਲੋੜ ਹੈ। "ਜਿਸ ਵਿੱਚ ਮਨੁੱਖੀ ਹੋਂਦ ਦੀ ਥਾਵੇਂ ਲਿੰਗ ਭੇਦ ਪ੍ਰਪੱਕ ਹੁੰਦੇ ਹਨ ਅਤੇ ਸਮੁੱਚੀ ਸੰਸਕ੍ਰਿਤੀ ਵਿੱਚ ਦਮਨ, ਹਿੰਸਾ ਤੇ ਜ਼ਬਰ ਦੀ ਬੁਨਿਆਦੀ ਰੱਖੀ ਜਾਂਦੀ ਹੈ।[17]

ਅੱਜ ਦੇ ਵਿਗਿਆਨਕ ਯੁੱਗ ਵਿੱਚ ਵੀ ਪਿਛਾਖੜੀ ਰਾਜਨੀਤੀਵਾਨ ਜਨਤਾ ਦੀ ਮਾਨਸਿਕਤਾ ਨੂੰ ਪੁਰਾਤਨਤਾ ਵਿੱਚ ਜਕੜੀ ਰੱਖਣਾ ਚਾਹੁੰਦੇ ਹਨ। ਕਹਾਣੀ 'ਡਾਇਨਾਸੋਰ' ਵਿੱਚ ਸਿੱਧੂ ਅਜਿਹੀ ਹੀ ਰਾਜਨੀਤੀ 'ਤੇ ਵਿਅੰਗ ਕਰਦਾ ਹੈ। ਹਵਨ ਕੁੰਡ 'ਤੇ ਬੈਠਿਆਂ ਸਾਰਿਆਂ ਦਾ ਧੂੰਏਂ ਹੇਠ ਲੁਕ ਜਾਣਾ ਅਤੇ ਧੂੰਏਂ ਦਾ ਭਵਨਦੀਪ ਸਿੰਘ ਦੀਆਂ ਅੱਖਾਂ ਵਿੱਚ ਪਾਣੀ ਲੈ ਆਉਣਾ ਡੂੰਘੇ ਵਿਚਾਰਧਾਰਕ ਅਰਥਾਂ ਦੇ ਧਾਰਨੀ ਵੇਰਵੇ ਹਨ। ਧੂੰਏਂ ਹੇਠ ਲੁਕ ਜਾਣਾ ਰਾਜਸੀ ਨੇਤਾਵਾਂ ਦੁਆਰਾ ਜਨਤਾ ਨੂੰ ਪੱਥਰ ਯੁੱਗ ਵਰਗੀ ਮਾਨਸਿਕਤਾ ਵਿੱਚ ਜਕੜੀ ਰੱਖਣਾ ਹੈ। ਭਵਨਦੀਪ ਸਿੰਘ ਦਾ ਧੂੰਏਂ ਦਾ ਪ੍ਰਕੋਪ ਅੱਖਾਂ ਵਿੱਚ ਮਹਿਸੂਸ ਕਰਨਾ ਅਤੇ ਸ਼ਬਾਨਾ ਦੀ ਪਿੱਠ 'ਤੇ ਉੱਗੀਆਂ ਅੱਖਾਂ, ਉਸ ਚੇਤਨਤਾ ਦੀਆਂ ਪ੍ਰਤੀਕ ਹਨ ਜੋ ਸਾਨੂੰ ਰਾਜਸੀ ਢੌਂਗ ਬਾਰੇ ਸੁਚੇਤ ਕਰਦੀ ਹੈ। ਇਸ ਵਿੱਚੋਂ ਸਿੱਧੂ

ਦੀ ਵਿਚਾਰਧਾਰਾ ਸਪੱਸ਼ਟ ਰੂਪ ਵਿੱਚ ਸਾਹਮਣੇ ਆਉਂਦੀ ਹੈ ਕਿ ਜਦੋਂ ਤੱਕ ਅਸੀਂ ਪਿਛਾਖੜੀ ਰਾਜਨੀਤੀ ਦੀਆਂ ਮੱਕੜ ਚਾਲਾਂ ਵਿੱਚ ਘੁਟਨ ਮਹਿਸੂਸ ਨਹੀਂ ਕਰਦੇ ਉਸ ਪ੍ਰਤੀ ਸੁਚੇਤ ਨਹੀਂ ਹੁੰਦੇ ਉਦੋਂ ਤੱਕ ਮਨੁੱਖੀ ਆਜ਼ਾਦੀ ਦੂਰ ਹੈ।

ਇੱਕ ਭ੍ਰਿਸ਼ਟ ਸਮਾਜ ਵਿੱਚ ਆਦਮੀ ਦਾ ਵਿਦਰੋਹ ਇੱਕ ਰੋਹ ਬਣ ਕੇ ਰਹਿ ਜਾਂਦਾ ਹੈ। ਇਹ ਅਵਸਥਾ ਆਦਮੀ ਨੂੰ ਮਨੋਰੋਗੀ ਬਣਾ ਦਿੰਦੀ ਹੈ। ਅਜਿਹੇ ਤਣਾਅ ਨੂੰ ਸਿੱਧੂ ਨੇ ਕਹਾਣੀ 'ਦੀ ਸਵਾਰਡ ਆਫ ਬੰਦਾ ਸਿੰਘ ਬਾਹਦਰ' ਵਿੱਚ ਪੇਸ਼ ਕੀਤਾ ਹੈ। ਜਿਸ ਵਿੱਚ ਬੰਦਾ ਸਿੰਘ ਬਹਾਦਰ ਦੀ ਤਲਵਾਰ ਇੱਕ ਚਿਹਨ ਹੈ ਜੋ ਭ੍ਰਿਸ਼ਟਾਚਾਰੀ ਸਮਾਜ ਦੀਆਂ ਗ਼ਲਤ ਕਦਰਾਂ-ਕੀਮਤਾਂ ਨੂੰ ਕਰਾਰੇ ਹੱਥੀਂ ਲੈਣ ਦੇ ਭਾਵ ਸੰਚਾਰਿਤ ਕਰਦੀ ਹੈ।

ਅੱਜ ਦੀਆਂ ਸਮਾਜਕ-ਰਾਜਨੀਤਿਕ ਪਰਿਸਥਿਤੀਆਂ ਕਾਰਨ ਮਨੁੱਖ ਦੀ ਸੋਚ ਵਿਅਕਤੀਗਤ ਪੱਧਰ ਤੱਕ ਸੀਮਿਤ ਹੋ ਗਈ ਹੈ। ਆਦਮੀ ਸੋਖ ਭਰਪੂਰ ਜ਼ਿੰਦਗੀ ਲਈ ਸਾਰੇ ਬੰਨ੍ਹ ਤੋੜ ਦੇਣੇ ਚਾਹੁੰਦਾ ਹੈ। ਹੁਣ ਸੁੱਖ ਭਾਵੇਂ ਦੂਜੇ ਨੂੰ ਦੁੱਖ ਦੇਣ ਨਾਲ ਮਿਲੇ ਤਦ ਵੀ ਅਸੀਂ ਲੈਣ ਨੂੰ ਤਿਆਰ ਹਾਂ। ਇਸੇ ਲਈ ਆਦਮੀ ਖ਼ੁਦਗਰਜ਼ ਹੁੰਦਾ ਜਾ ਰਿਹਾ ਹੈ ਅਤੇ ਵੇਲੇ-ਕੁਵੇਲੇ ਨਿਹਤ ਸਵਾਰਥ ਦੀ ਵਸਤ ਬਣ ਗਿਆ ਹੈ। ਮਨੁੱਖ ਲਈ ਰਿਸ਼ਤੇ ਵੀ ਪਦਾਰਥਕ ਹੋਂਦ ਤੱਕ ਸੀਮਿਤ ਰਹਿ ਗਏ ਹਨ। ਭਾਵਨਾਤਮਕ ਸਾਂਝ ਟੁੱਟ ਰਹੀ ਹੈ। ਇਸ ਦੀ ਹੋਂਦ ਹੁਣ ਦੇ ਸਮੇਂ ਪੇਂਡੂ ਅਤੇ ਸ਼ਹਿਰੀ ਦੋਹਾਂ ਖੇਤਰਾਂ ਵਿੱਚ ਖਟਕਦੀ ਹੈ। ਆਪਣੇਪਣ ਦੀ ਇਹ ਅਣਹੋਂਦ ਆਦਮੀ ਨੂੰ ਇਕੱਲਤਾ ਦਾ ਸੰਤਾਪ ਭੋਗਣ ਲਈ ਛੱਡ ਦਿੰਦੀ ਹੈ। ਉਹ ਆਪਣੇ ਜਿਉਣ ਲਈ ਭਰਮ ਪਾਲ਼ ਲੈਂਦਾ ਹੈ। ਸਿੱਧੂ ਨੇ 'ਹੈਲੋ ਡੌਂਗ' ਕਹਾਣੀ ਵਿੱਚ ਅਜਿਹੇ ਹੀ ਵਿਚਾਰਧਾਰਕ ਤਰਕ ਨੂੰ ਪੇਸ਼ ਕੀਤਾ ਹੈ। ਜਸਦੀਪ ਜੋ ਅੱਤਵਾਦੀਆਂ ਹੱਥੋਂ ਆਪਣੇ ਮਾਂ-ਬਾਪ ਗੁਆ ਕੇ ਕਲਰਕ ਦੀ ਨੌਕਰੀ ਕਰਦਾ ਡਿਪਟੀ ਹੋਣ ਦਾ, ਵਿਆਹ ਤੋਂ ਖੁੰਝਿਆ ਹੋਇਆ ਵਿਦੇਸ਼ੀ ਲੜਕੀ ਦੀ ਚਾਹਤ ਦਾ ਅਤੇ ਮਾਂ-ਬਾਪ ਤੋਂ ਵਿੱਛੜਿਆ ਆਪਣੇ ਪੁੱਤਰ ਹੋਣ, ਭਰਾ ਹੋਣ ਦਾ ਭਰਮ ਪਾਲ਼ਦਾ ਹੈ। ਇਸ ਕਹਾਣੀ ਵਿੱਚ ਸਿੱਧੂ ਦਾ ਮਹੱਤਵਪੂਰਨ ਵਿਚਾਰਧਾਰਾਈ ਸੂਤਰ ਇਹ ਹੈ ਕਿ ਸਾਰਥਿਕ ਸਮਾਜਕ ਸੰਬੰਧਾਂ ਦੀ ਗ਼ੈਰਹਾਜ਼ਰੀ ਵਿੱਚ ਬੰਦਾ ਜਿਊਂਦੇ ਰਹਿਣ ਲਈ ਇੱਕ ਭ੍ਰਾਂਤੀ ਜਗਤ (Fantasy) ਸਿਰਜ ਲੈਂਦਾ ਹੈ। ਇਹ ਭ੍ਰਾਂਤੀ ਜਗਤ ਭਾਵੇਂ ਕਿੰਨਾ ਵੀ ਛਿਣ-ਭੰਗਰ ਅਤੇ ਅਵਾਸਤਵਿਕ ਹੋਵੇ। ਇਹ ਇੱਕ ਸੰਵੇਦਨਸ਼ੀਲ ਪਰ ਅਣਪੂਰੀਆਂ ਖ਼ਾਹਿਸ਼ਾਂ ਵਾਲੇ ਬੰਦੇ ਦੀ ਜਿਊਣ ਦੀ ਇੱਕ ਸੂਰਤ ਜ਼ਰੂਰ ਹੈ।

ਅਜਮੇਰ ਸਿੱਧੂ ਦੀ ਕਹਾਣੀ ਕਮਿਊਨਿਸਟ ਵਿਚਾਰਧਾਰਾ ਨਾਲ ਜੁੜੀ ਵਸਤੂ ਸਮੱਗਰੀ ਨੂੰ ਥੋਥੀ ਵਿਅੰਗਕਾਰੀ ਨਾਲੋਂ ਸੰਵਾਦ ਦੀ ਦ੍ਰਿਸ਼ਟੀ ਤੋਂ ਪੇਸ਼ ਕਰਦੀ ਹੈ। ਸਿੱਧੂ ਦੀਆਂ ਕਹਾਣੀਆਂ ਦੇ ਕਮਿਊਨਿਸਟ ਪਾਤਰ ਪੰਜਾਬ ਦੀ ਜੁਝਾਰੂ ਤਾਸੀਰ ਦੇ ਨੇੜੇ ਹਨ ਜਿਨ੍ਹਾਂ ਨੇ ਪ੍ਰਗਤੀਵਾਦ ਅਤੇ ਮਾਨਵਵਾਦ ਦੀ ਨਵੀਂ ਰੁੱਤ ਨੂੰ ਪੇਸ਼ ਕੀਤਾ ਹੈ। ਇਸ ਨਾਲ ਵਿਸ਼ਵੀਕਰਣ ਦੇ ਵਹਿਣ ਵਿੱਚ ਵਹਿਣ ਨਾਲੋਂ ਇਸ ਦਾ ਸਾਹਮਣਾ ਕਰਨ ਦੀ ਸ਼ਕਤੀ ਦਾ ਸੰਚਾਰ ਹੋਇਆ ਹੈ। ਸਿੱਧੂ ਦੀਆਂ ਇਨ੍ਹਾਂ ਸਾਰੀਆਂ ਕਹਾਣੀਆਂ ਦਾ ਪਾਠ ਪਾਠਕਾਂ ਨੂੰ ਵਿਸ਼ਾਲ ਮਾਨਵ ਹਿਤੂ ਸਰੋਕਾਰਾਂ ਨਾਲ ਜੋੜਦਾ ਹੈ। ਅਰਥ-ਵਿਹੂਣੀ ਸ਼ਬਦ ਲੀਲ੍ਹਾ ਦੀ ਜਾਂ ਉਸ ਦੀ ਭਾਸ਼ਾ ਸਮਾਜਕ ਸਰੋਕਾਰਾਂ ਨਾਲ ਜੁੜ ਕੇ ਪਾਠਕਾਂ ਨੂੰ ਇੱਕ ਵਿਚਾਰਧਾਰਕ ਪਕਿਆਈ ਨਾਲ ਜੋੜਦੀ ਹੈ। ਉਹ ਇਤਿਹਾਸ, ਮਿਥਿਹਾਸ ਨਾਲ ਸੰਵਾਦ ਕਰਦਾ ਹੈ, ਸਮਾਜ ਤੋਂ ਆਪਣੇ ਪ੍ਰਸ਼ਨਾਂ ਦੇ ਜਵਾਬ ਮੰਗਦਾ ਹੈ ਅਤੇ ਬਿਰਤਾਂਤ ਦੇ ਮਾਧਿਅਮ ਨਾਲ



ਸੱਚ ਤੇ ਗਿਆਨ ਦੀ ਤਲਾਸ਼ ਕਰਦਾ ਹੈ।

ਇਸ ਕਥਾ-ਸੰਵਾਦ ਦਾ ਇੱਕ ਪਹਿਲੂ ਸਾਮਰਾਜੀ ਨੀਤੀਆਂ ਦੇ ਵਿਸ਼ਵ-ਵਿਆਪੀ ਸੰਕਟਾਂ ਦਾ ਬਿਰਤਾਂਤ ਪ੍ਰਬੰਧ ਉਸਾਰ ਕੇ ਨਵੇਂ ਕਥਾ-ਬਿਰਤਾਂਤ, ਨਵੀਆਂ ਸਮਾਜਕ ਚੁਣੌਤੀਆਂ ਤੇ ਨਵੀਆਂ ਬਿਰਤਾਂਤ ਵਿਧੀਆਂ ਨੂੰ ਪੇਸ਼ ਕਰਨ ਵਿੱਚ ਹੈ, ਦੂਜਾ ਪਹਿਲੂ ਪੰਜਾਬੀ ਮਨੁੱਖ ਦੀ ਵਲੂੰਧਰੀ ਸੰਵੇਦਨਾ ਫ਼ੜਨ ਦਾ ਹੈ। ਇਸ ਦੇ ਨਾਲ-ਨਾਲ ਸਿੱਧੂ ਦਾ ਕਥਾ-ਬੋਧ ਪੰਜਾਬ ਦੇ ਜਗੀਰੂ ਸਭਿਆਚਾਰ ਦੇ ਚੰਗੇ-ਮੰਦੇ ਪਹਿਲੂਆਂ ਨੂੰ ਵੀ ਨਮਸਕਾਰ ਜਾਂ ਤ੍ਰਿਸਕਾਰ ਦੀ ਥਾਂ ਸੰਵਾਦ ਦੇ ਨਜ਼ਰੀਏ ਤੋਂ ਪੇਸ਼ ਕਰਦਾ ਹੈ। ਪੰਜਾਬੀ ਸਮਾਜ ਇਸ ਦੌਰ ਵਿੱਚ ਜਿਹੜੇ ਚੌਰਾਹੇ 'ਤੇ ਖੜ੍ਹਾ ਹੈ ਉੱਥੇ ਇੱਕ ਪਾਸੇ ਵਿਸ਼ਵੀਕਰਨ ਦੀਆਂ ਮਿੱਥਾਂ ਦੀ ਭਰਮਾਰ ਹੈ, ਚਕਾਚੌਂਧ ਹੈ ਤੇ ਅੱਖਾਂ ਨੂੰ ਚੁੰਧਿਆਉਣ ਵਾਲੀ ਕਾਲ਼ੀ ਰੌਸ਼ਨੀ ਹੈ, ਦੂਜੇ ਪਾਸੇ ਪੰਜਾਬੀ ਮਨੁੱਖ ਦੀ ਨਿਰਬਲਤਾ, ਨਿਤਾਣਾਪਣ ਤੇ ਉਪਭੋਗੀ ਮਾਨਸਿਕਤਾ ਹੈ। ਸਿੱਧੂ ਦੀ ਰਚਨਾਕਾਰੀ ਇੱਥੇ ਜਿਸ ਕਿਸਮ ਦੇ ਕਥਾ-ਐਕਸ਼ਨ ਦੀ ਸਿਰਜਣਾ ਕਰਦੀ ਹੈ, ਉਹ ਪੰਜਾਬੀ ਬੰਦੇ ਦੇ ਮੂਲ ਸੁਭਾਅ ਵਾਲੀ ਨਾਬਰੀ ਦਾ ਵੇਲੇ ਸਿਰ ਛੇੜਿਆ ਰਾਗ ਹੈ ਜਿਹੜਾ 'ਸ਼ਾਇਦ ਰੰਮੀ ਮੰਨ ਜਾਏ' ਵਿੱਚ ਰੰਮੀ ਅਤੇ 'ਖੁਸ਼ਕ ਅੱਖ ਦਾ ਖ਼ਾਬ' ਵਿੱਚ ਜੋਧਿਕਾ ਦੇ ਰੂਪ ਵਿੱਚ ਹੈ। ਇਸ ਲਹਿਜੇ ਦੀਆਂ ਹੋਰ ਵੀ ਕਈ ਕਹਾਣੀਆਂ ਹਨ ਜਿਨ੍ਹਾਂ ਦਾ ਸੁਭਾਅ ਇਸ ਕਿਸਮ ਦੀ ਨਾਬਰੀ ਨਾਲ ਜੁੜਿਆ ਹੈ।

ਅਜਮੇਰ ਸਿੱਧੂ ਨਵੇਂ ਅਤੇ ਚੌਥੀ ਪੀੜ੍ਹੀ ਦੇ ਕਥਾਕਾਰਾਂ ਵਿੱਚ ਸ਼ਾਮਿਲ ਹੁੰਦਾ ਹੋਇਆ ਵੀ, ਉਨ੍ਹਾਂ ਤੋਂ ਵਿੱਥ ਬਣਾ ਕੇ ਰੱਖਦਾ ਹੈ। ਉਹ ਵਿਚਾਰ ਪ੍ਰਧਾਨ ਕਹਾਣੀਆਂ ਦੀ ਰਚਨਾ ਕਰਦਾ ਹੈ ਪਰ ਇਹ ਵਿਚਾਰ ਕਿਤੇ ਵੀ ਅਰੋਪਿਤ ਹੋਇਆ ਨਹੀਂ ਜਾਪਦਾ, ਸਗੋਂ ਉਸਾਰੂ ਚਸ਼ਮੇ ਵਾਂਗ ਖ਼ੁਦ-ਬ-ਖ਼ੁਦ ਉਘੜਦਾ ਹੈ। ਵਿਕਸਿਤ ਵਿਗਿਆਨਕ-ਤਕਨਾਲੋਜੀ, ਤਰਕਸ਼ੀਲਤਾ, ਪੰਜਾਬੀ ਸਮਾਜ-ਸਭਿਆਚਾਰ ਦੀ ਡੂੰਘੇਰੀ ਸਮਝ, ਪੰਜਾਬੀ ਕਹਾਣੀ ਦੇ ਸਾਹਿਤਕ-ਸਭਿਆਚਾਰ ਦੀ ਸੂਝ, ਪੂੰਜੀਵਾਦ ਦੀਆਂ ਅਲ੍ਹਾਮਤਾਂ ਦੀ ਦਵੰਦਾਤਮਕ ਪਰਖ਼ ਅਤੇ ਸੰਸਾਰੀਕਰਨ ਕਾਰਨ ਖ਼ੁਰ ਰਹੀਆਂ ਸਮਾਜਕ-ਆਰਥਿਕ, ਨੈਤਿਕ ਕਦਰਾਂ-ਕੀਮਤਾਂ ਦਾ ਨਿਘਾਰ ਆਦਿ ਕੁਝ ਅਜਿਹੇ ਧਰਾਤਲ ਹਨ ਜਿਨ੍ਹਾਂ ਨੇ ਕਹਾਣੀਆਂ ਦੇ ਉਸਾਰ ਵਜੋਂ ਆਪਣਾ ਰੋਲ ਅਦਾ ਕੀਤਾ ਹੈ, ਪਰ ਸੰਤੋਖ ਦੀ ਗੱਲ ਇਹ ਹੈ ਕਿ ਭਾਵੇਂ ਉਹ ਸਾਰਾ ਕੁਝ 'ਸੁਚੇਤ' ਪੱਧਰ 'ਤੇ ਕਰਦਾ ਹੋਵੇਗਾ, ਪਰ ਕਿਤੇ ਵੀ 'ਯਾਂਤਰਿਕ' ਜਾਂ 'ਮਸਨੂਈ' ਨਹੀਂ ਜਾਪਦਾ।

ਅਜਮੇਰ ਸਿੱਧੂ ਦੀਆਂ ਕਹਾਣੀਆਂ ਦੇ ਵਿਚਾਰਧਾਰਕ ਪਸਾਰਾਂ ਬਾਰੇ ਚਰਚਾ ਕਰਨ ਉਪਰੰਤ ਅਸੀਂ ਇਸ ਨਿਰਣੇ ਉੱਤੇ ਅੱਪੜ ਸਕਦੇ ਹਾਂ ਕਿ ਅਜਮੇਰ ਸਿੱਧੂ ਪੰਜਾਬੀ ਜੀਵਨ ਅਤੇ ਪੰਜਾਬੀ ਸਾਹਿਤ ਵਿੱਚ ਇੱਕ ਅਸਧਾਰਨ ਪ੍ਰਤਿਭਾ ਅਤੇ ਨਿਵੇਕਲੀ ਪਰਿਪੇਖ ਸੋਝੀ ਦਾ ਮਾਲਿਕ ਹੈ। ਆਪਣੀ ਸਿਰਜਨਾਤਮਕਤਾ ਦੀ ਇਸ ਵਿਲੱਖਣਤਾ ਅਤੇ ਦ੍ਰਿੜ੍ਹ ਪ੍ਰਤਿੱਬੱਧਤਾ ਨਾਲ ਹੀ ਉਸ ਨੇ ਆਪਣੇ ਪਹਿਲੇ ਕਹਾਣੀ ਸੰਗ੍ਰਹਿ 'ਨਚੀਕੇਤਾ ਦੀ ਮੌਤ' ਨਾਲ ਹੀ ਬਣਾ ਲਈ ਹੈ। ਉਸ ਦੀ ਲਿਖਤ ਹਰ ਉਸ ਰੂੜ੍ਹੀਵਾਦੀ ਪਰੰਪਰਾ ਨੂੰ ਨਕਾਰਦੀ ਹੈ ਜੋ ਮਨੁੱਖੀ ਆਜ਼ਾਦੀ ਦੇ ਰਸਤੇ ਵਿੱਚ ਰੁਕਾਵਟ ਹੈ। ਅਜਮੇਰ ਸਿੱਧੂ ਆਪਣੇ ਰਚਨਾਤਮਕ ਉਦੇਸ਼ ਪ੍ਰਤੀ ਏਨਾ ਸੁਚੇਤ ਤੇ ਏਨਾ ਸਪੱਸ਼ਟ ਹੈ ਕਿ ਉਸ ਦੀ ਹਰ ਲਿਖਤ ਵਿੱਚੋਂ ਉਸ ਦੇ ਵਿਚਾਰਧਾਰਕ ਆਦਰਸ਼ਾਂ ਪ੍ਰਤਿਮਾਨਾਂ ਦੀ ਪੇਸ਼ਕਾਰੀ ਹੁੰਦੀ ਹੈ।

## ਹਵਾਲੇ ਤੇ ਟਿੱਪਣੀਆਂ


1. ਡਾ. ਇੰਦਰਪ੍ਰੀਤ ਕੌਰ, ਪੰਜਾਬੀ ਨਾਵਲ ਦਾ ਵਿਚਾਰਧਰਾਈ ਅਧਿਐਨ, ਦਿੱਲੀ : ਮਨਪ੍ਰੀਤ ਪ੍ਰਕਾਸ਼ਨ, 2003, ਪੰਨਾ 12
2. Great Soviet Encyclopaedia, Third edition, vol. 10, Moscow, Sovetskaia Entsiklopaedia publishing house, 1970, P. 120-121
3. The New Encyclpaedia of Britannica, Vol. 6, Micropaedia Ready Refeence, 15th edition, P. 241
4. ਡਾ. ਸਰਬਜੀਤ ਸਿੰਘ, ਪੰਜਾਬੀ ਆਲੋਚਨਾ ਵਿਚਾਰਧਾਰਕ ਪਰਿਪੇਖ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 1999
5. Dictionary of Philospy, Moscow : Progress Publishing, 1984, P. 187-88
6. ਡਾ. ਕਰਮਜੀਤ ਸਿੰਘ, ਆਧੁਨਿਕ ਪੰਜਾਬੀ ਕਾਵਿ-ਧਾਰਾਵਾਂ ਦੇ ਵਿਚਾਰਧਰਾਈ ਆਧਾਰ, ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ, 1994, ਪੰਨਾ 26
7. ਉਹੀ, ਪੰਨਾ 25
8. ਸਤਿਨਾਮ ਸਿੰਘ ਸੰਧੂ (ਸੰਪਾ.), ਪੰਜਾਬੀ ਗਲਪ ਸਿਰਜਣ ਤੇ ਸਮੀਖਿਆ, ਪਟਿਆਲਾ : ਮਦਾਨ ਪਬਲਿਸ਼ਰਜ਼, 2000, ਪੰਨਾ 13
9. ਡਾ. ਇੰਦਰਪ੍ਰੀਤ ਕੌਰ, ਉਹੀ, ਪੰਨਾ 45
10. ਡਾ. ਸਰਬਜੀਤ ਸਿੰਘ, ਉਹੀ, ਪੰਨਾ 25
11. ਡਾ. ਸਰਬਜੀਤ ਸਿੰਘ, ਖੂਹ ਗਿੜਦਾ ਹੈ : ਮਾਨਸਿਕ ਦਬਾਓ ਦਾ ਬਿਰਤਾਂਤ, ਲੁਧਿਆਣਾ, ਜਨਵਰੀ 2005 ਨੂੰ ਕਰਵਾਈ ਗੋਸ਼ਟੀ ਸਮੇਂ ਪੜ੍ਹਿਆ ਪੱਤਰ, ਪੰਨਾ 2
12. ਅਜਮੇਰ ਸਿੱਧੂ, ਮੈਂ ਮੇਰੀ ਸਿਰਜਣ ਪ੍ਰਕਿਰਿਆ ਤੇ ਮੇਰਾ ਆਲਾ ਦੁਆਲਾ, ਸ਼ਬਦ, ਅੰਕ ਜਨਵਰੀ-ਮਾਰਚ 2005, ਜਲੰਧਰ, ਪੰਨਾ 58
13. ਡਾ. ਜਸਵਿੰਦਰ ਕੌਰ ਬਿੰਦਰਾ, ਮਨੋਵਿਗਿਆਨ ਅਤੇ ਪੰਜਾਬੀ ਕਹਾਣੀ, ਚੰਡੀਗੜ੍ਹ : ਲੋਕਗੀਤ ਪ੍ਰਕਾਸ਼ਨ, 2005, ਪੰਨਾ
14. ਕਰਨੈਲ ਸਿੰਘ ਥਿੰਦ (ਸੰਪਾ.), ਸਾਹਿਤ ਅਧਿਐਨ ਪ੍ਰਣਾਲੀਆਂ : ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ, 1977, ਪੰਨਾ
15. ਕਰਨੈਲ ਸਿੰਘ ਥਿੰਦ (ਸੰਪਾ.), ਉਹੀ, ਪੰਨਾ 259
16. ਡਾ. ਉਮਿੰਦਰ ਜੌਹਲ, ਨਚੀਕੇਤਾ ਦੀ ਮੌਤ ਦਾ ਅਰਥ ਸਿਰਜਣ, ਦੇਸ਼ ਸੇਵਕ (ਅੰਕ 11 ਜੂਨ 2000), ਪੰਨਾ 5
17. ਡਾ. ਸਰਬਜੀਤ ਸਿੰਘ, ਉਹੀ, ਪੰਨਾ


✪



# ਪਰਵਾਜ਼ : ਅਜਮੇਰ ਸਿੱਧੂ ਨਾਲ ਇੱਕ ਮੁਲਾਕਾਤ

ਹਰ ਲੇਖਕ ਦੀ ਸਿਰਜਣ ਪ੍ਰਕਿਰਿਆ ਉਸ ਦੇ ਆਲੇ-ਦੁਆਲੇ ਵਿੱਚ ਵਾਪਰੀਆਂ ਘਟਨਾਵਾਂ ਅਤੇ ਵਿਚਰਦੇ ਪਾਤਰਾਂ 'ਚੋਂ ਅਕਾਰ ਗ੍ਰਹਿਣ ਕਰਦੀ ਹੈ। ਭਾਵੇਂ ਉਸ ਦੀਆਂ ਰਚਨਾਵਾਂ ਇਨ੍ਹਾਂ ਤੋਂ ਪਾਰ ਦਾ ਦ੍ਰਿਸ਼ਟੀਕੋਣ ਰੱਖਦੀਆਂ ਹਨ।

ਹਰ ਵਿਅਕਤੀ ਦੇ ਇੱਕ ਲੇਖਕ ਬਣਨ ਵਿੱਚ, ਸਮੁੱਚੇ ਵਰਤ ਵਰਤਾਰਿਆਂ ਨੂੰ ਸਮਝਣ-ਸਮਝਾਉਣ ਲਈ ਇੱਕ ਦ੍ਰਿਸ਼ਟੀਕੋਣ ਦੇ ਉਸਰਨ ਵਿੱਚ, ਉਸ ਦੇ ਪਰਿਵਾਰਕ ਪਿਛੋਕੜ, ਦੇਖੀਆਂ ਹੰਢਾਈਆਂ ਸਥਿਤੀਆਂ-ਪਰਿਸਥਿਤੀਆਂ, ਵੱਖ-ਵੱਖ ਅਧਿਆਪਕਾਂ ਸਾਹਿਤਕਾਰਾਂ ਅਤੇ ਸਾਹਿਤ ਤੋਂ ਸਿੱਧੇ ਕਬੂਲੇ ਪ੍ਰਭਾਵਾਂ ਦਾ ਮੁੱਖ ਯੋਗਦਾਨ ਹੁੰਦਾ ਹੈ। ਇਸ ਲਈ ਕਿਸੇ ਲੇਖਕ ਦੀਆਂ ਰਚਨਾਵਾਂ ਦਾ ਸਮੁੱਚਾ ਅਧਿਐਨ ਜੀਵਨ ਤੋਂ ਵਿਛੁੰਨੇ ਰੂਪ ਵਿੱਚ ਨਹੀਂ ਕੀਤਾ ਜਾ ਸਕਦਾ।

ਅੱਜ ਦੇ ਇਸ ਦੌਰ ਵਿੱਚ ਰੋਜ਼ੀ-ਰੋਟੀ ਦੇ ਮਸਲਿਆਂ ਤੋਂ ਅਗਾਂਹ ਜਾ ਕੇ ਸਤਯਮ, ਸ਼ਿਵਮ, ਸੁੰਦਰਮ ਨੂੰ ਸਿਰਜਣਾ ਮਿਹਨਤ, ਸਿਰੜ ਤੇ ਸਿਦਕ ਦਾ ਕੰਮ ਹੈ। ਜਦੋਂ ਕੋਈ ਵਿਅਕਤੀ ਇਹ ਸਮਰੱਥਾ ਗ੍ਰਹਿਣ ਕਰ ਲੈਂਦਾ ਹੈ ਤਾਂ ਇਹ ਜ਼ਰੂਰੀ ਹੋ ਜਾਂਦਾ ਹੈ ਉਸ ਰਚਣਹਾਰੇ ਤੋਂ ਉਸ ਦੀ ਰਚਨਾ ਦੇ ਸੰਦਰਭ ਵਿੱਚ ਜਾਣਕਾਰੀ ਲਈ ਜਾਵੇ ਕਿ ਉਹ ਕਿਉਂ ਲਿਖਦਾ ਹੈ? ਉਸ ਦੀ ਵਿਸ਼ਵ ਦ੍ਰਿਸ਼ਟੀ ਕੀ ਹੈ? ਉਸ ਦਾ ਆਪਣੀ ਰਚਨਾ ਨਾਲ, ਸ੍ਵੈ ਨਾਲ, ਸਮਾਜ ਨਾਲ ਅਤੇ ਸ੍ਰਿਸ਼ਟੀ ਨਾਲ ਰਿਸ਼ਤਿਆਂ ਦਾ ਕੀ ਆਧਾਰ ਹੈ? ਉਸ ਦੀ ਰਚਨਾ ਦਾ ਉਸ ਦੀਆਂ-ਆਪਣੀਆਂ ਨਜ਼ਰਾਂ ਵਿੱਚ ਮੁੱਲ ਕੀ ਹੈ ਅਤੇ ਮਨੋਰਥ ਕੀ ਹੈ? ਉਸ ਦੀ ਰਚਨਾ ਪ੍ਰਕਿਰਿਆ ਕੀ ਹੈ? ਅਤੇ ਉਸ ਦੀਆਂ ਪ੍ਰਾਪਤੀਆਂ ਤੇ ਅਪ੍ਰਾਪਤੀਆਂ ਕੀ ਹਨ?

ਭਾਵੇਂ ਸਿੱਧੂ ਨੇ ਸਾਹਿਤਕ ਖੇਤਰ/ਲੇਖਣੀ ਦੇ ਵਿੱਚ ਕਦਮ 1997 ਵਿੱਚ ਆਪਣੇ ਸੰਪਾਦਿਤ ਕਹਾਣੀ ਸੰਗ੍ਰਹਿ 'ਨਰਕ ਕੁੰਡ' ਨਾਲ ਹੀ ਰੱਖ ਲਿਆ ਸੀ ਪ੍ਰੰਤੂ ਇੱਕ ਲੇਖਕ ਦੇ ਤੌਰ 'ਤੇ ਪਛਾਣ 'ਨਚੀਕੇਤਾ ਦੀ ਮੌਤ' ਰਾਹੀਂ ਹੀ ਬਣਨੀ ਸ਼ੁਰੂ ਸ਼ੁਰੂ ਹੋਈ ਅਤੇ ਫਿਰ ਕਹਾਣੀ ਸੰਗ੍ਰਹਿ 'ਖੂਹ ਗਿੜਦਾ ਹੈ' ਅਤੇ 'ਖੁਸ਼ਕ ਅੱਖ ਦਾ ਖ਼ਾਬ' ਨਾਲ ਸਥਾਪਤੀ ਵੱਲ ਅਹੁਲਿਆ ਹੈ। ਇਨ੍ਹਾਂ ਤੋਂ ਇਲਾਵਾ ਉਸ ਦੀਆਂ ਵਾਰਤਕ ਰਚਨਾਵਾਂ 'ਚਮਤਕਾਰਾਂ ਦੀ ਦੁਨੀਆ' ਅਤੇ ਦਰਸ਼ਨ ਦੁਸਾਂਝ ਦੀ ਜੀਵਨੀ, 'ਤੁਰਦੇ ਪੈਰਾਂ ਦੀ ਦਾਸਤਾਨ' ਉਸ ਨੂੰ ਤਰਕਸ਼ੀਲ ਅਤੇ ਪ੍ਰਗਤੀਸ਼ੀਲ ਵਿਅਕਤੀ ਦੇ ਧਾਰਨੀ ਦੇ ਰੂਪ ਵਿੱਚ ਪੇਸ਼ ਕਰਦੀਆਂ ਹਨ। ਇਸ ਤਰ੍ਹਾਂ ਚੌਥੀ ਪੀੜ੍ਹੀ ਦੇ ਉੱਭਰ ਰਹੇ ਇਸ ਨੌਜੁਆਨ ਗ਼ਲਪਕਾਰ ਦੀਆਂ ਰਚਨਾਵਾਂ ਦੇ ਵਿਸ਼ਲੇਸ਼ਣ ਦੇ ਨਾਲ-ਨਾਲ ਉਸ ਦੀ ਇੰਟਰਵਿਊ ਨੂੰ ਇੱਕ ਅਧਿਆਇ ਵਜੋਂ ਰੱਖਣਾ ਉਸ ਦੇ ਇੱਕ ਅਤੇ ਉੱਪਰ ਰਹੇ ਲੇਖਕ ਦੇ ਨੁਕਤੇ ਤੋਂ ਅਨਿਵਾਰੀ ਸੀ।

ਮੈਂ ਰਿਣੀ ਹਾਂ ਅਜਮੇਰ ਸਿੱਧੂ ਜੀ ਦੀ ਜਿਨ੍ਹਾਂ ਆਪਣੇ ਕੀਮਤੀ ਵਕਤ ਵਿੱਚੋਂ ਕੁਝ ਪਲ਼ ਬਚਾ ਕੇ ਮੇਰੇ ਸੁਆਲਾਂ ਦੇ ਜੁਆਬ ਭੇਜਣ ਦੀ ਖੇਚਲ ਕੀਤੀ।

? ਇੰਟਰਵਿਊ ਦੀ ਰਵਾਇਤ ਅਨੁਸਾਰ ਤੁਸੀਂ ਆਪਣੇ ਜਨਮ, ਬਚਪਨ ਅਤੇ ਪਰਿਵਾਰਕ ਪਿਛੋਕੜ ਬਾਰੇ ਦੱਸੋ?

– ਮੇਰਾ ਜਨਮ 17 ਮਈ, 1970 ਨੂੰ ਪਿੰਡ ਜਾਫ਼ਰਪੁਰ ਨੇੜੇ ਨਵਾਂ ਸ਼ਹਿਰ

(ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ) ਵਿਖੇ ਸ੍ਰ. ਬੂਝਾ ਸਿੰਘ ਅਤੇ ਸ੍ਰੀਮਤੀ ਦਰੋਪਤੀ ਦੇ ਘਰ ਹੋਇਆ। ਮੱਧ ਵਰਗੀ ਪਰਿਵਾਰ ਸੀ। ਖੇਤੀਬਾੜੀ ਦੇ ਪੁਰਾਣੇ ਸੰਦ ਵੇਚਣ ਅਤੇ ਠੀਕ ਕਰਨ ਦਾ ਕਿੱਤਾ ਕਰਦੇ ਸਨ। ਮੈਂ ਪ੍ਰਾਇਮਰੀ ਤੱਕ ਪਿੰਡ ਦੇ ਸਰਕਾਰੀ ਸਕੂਲ ਵਿੱਚ ਪੜ੍ਹਿਆ ਮਗਰੋਂ ਉਨ੍ਹਾਂ ਦੋਆਬਾ ਸਿੱਖ ਨੈਸ਼ਨਲ ਹਾਈ ਸਕੂਲ, ਨਵਾਂ ਸ਼ਹਿਰ ਵਿੱਚ ਪੜ੍ਹਨ ਲਾ ਦਿੱਤਾ। ਮੇਰਾ ਭਰਾ ਆਈ.ਟੀ.ਆਈ., ਨਵਾਂ ਸ਼ਹਿਰ ਪੜ੍ਹਦਾ ਸੀ। ਉਹ ਵਿਦਿਆਰਥੀ ਜਥੇਬੰਦੀ ਪੰਜਾਬ ਸਟੂਡੈਂਟਸ ਯੂਨੀਅਨ ਵਿੱਚ ਸਰਗਰਮ ਸੀ। ਸਾਰੇ ਇਲਾਕੇ ਵਿੱਚ ਉਨ੍ਹਾਂ ਦੀਆਂ ਸਰਗਰਮੀਆਂ ਹੁੰਦੀਆਂ ਸਨ। ਪੰਜਾਬ ਸਮੱਸਿਆ ਦੌਰਾਨ ਵੀ ਇਨਕਲਾਬੀਆਂ ਦੀਆਂ ਜਨਤਕ ਜਥੇਬੰਦੀਆਂ ਸਰਗਰਮ ਰਹੀਆਂ। ਉਨ੍ਹਾਂ ਦਾ ਸਾਡੇ ਪਿੰਡਾਂ ਵਿੱਚ ਪ੍ਰਭਾਵ ਰਿਹਾ। ਪਰ ਪੰਜਾਬ ਸਮੱਸਿਆ ਕਾਰਨ ਇਹ ਕੰਮ ਪ੍ਰਭਾਵਿਤ ਹੋਇਆ। ਪੰਜਾਬ ਸਮੱਸਿਆ ਦੌਰਾਨ ਹੀ ਮੈਂ ਬੀ.ਐੱਸ.ਸੀ., ਐੱਮ.ਏ., ਬੀ.ਐੱਡ. ਕੀਤੀ।

? ਉਹ ਕਿਹੜੇ ਕਾਰਨ, ਪਿਛੋਕੜ ਅਤੇ ਪ੍ਰੇਰਕ ਹਨ ਜਿਨ੍ਹਾਂ ਤੁਹਾਨੂੰ ਲੇਖਣ ਕਾਰਜ ਵੱਲ ਪ੍ਰੇਰਿਤ ਕੀਤਾ?

– ਮੈਂ ਜਸਵੰਤ ਸਿੰਘ ਕੰਵਲ ਤੋਂ ਪ੍ਰਭਾਵਿਤ ਹੋਇਆ। ਜੁਝਾਰਵਾਦੀ ਸਾਹਿਤ ਤੋਂ ਪ੍ਰਭਾਵਿਤ ਹੋਇਆ। ਮੈਨੂੰ ਇਨਕਲਾਬੀ ਸਾਹਿਤ ਤੋਂ ਸਮਝ ਆਈ ਕਿ ਨਰੋਆ ਸਾਹਿਤ ਆਪਣੇ ਸਮੇਂ ਦੇ ਸਮਾਜ ਦਾ ਦਰਪਣ ਹੀ ਨਹੀਂ ਹੁੰਦਾ, ਸਗੋਂ ਉਸਾਰੂ ਮਾਨਵੀ ਕਦਰਾਂ–ਕੀਮਤਾਂ ਦੀ ਸਥਾਪਤੀ ਲਈ ਮਨੁੱਖ ਦੀ ਰਹਿਨੁਮਾਈ ਵੀ ਕਰਦਾ ਹੈ। ਮੈਂ ਸਿਆਸਤ ਤਾਂ ਨਾ ਕਰ ਸਕਿਆ ਕਿਉਂਕਿ ਇਨਕਲਾਬੀਆਂ ਵਿੱਚ ਸਿਆਸਤ ਦੇ ਨਾਲ–ਨਾਲ ਲਿਖਣ ਦੀ ਵੀ ਰੁਚੀ ਹੁੰਦੀ ਹੈ। ਮੈਂ ਲਿਖਣ ਅਤੇ ਪੜ੍ਹਨ ਵੱਲ ਧਿਆਨ ਦੇਣ ਲੱਗ ਪਿਆ। ਮੈਨੂੰ ਲੱਗਿਆ ਮੈਂ ਇੱਧਰ ਜ਼ਿਆਦਾ ਠੀਕ ਰਹਿ ਸਕਦਾ ਹਾਂ।

? ਤੁਸੀਂ ਇੱਕ ਸਕੂਲ ਅਧਿਆਪਕ ਹੋ। ਅਧਿਆਪਕੀ ਤੁਹਾਡੇ ਲੇਖਣ ਕਾਰਜ ਵਿੱਚ ਸਹਾਈ ਹੋਈ ਹੈ ਜਾਂ ਅੜਿੱਕਾ ਬਣੀ?

– ਅਧਿਆਪਨ ਦਾ ਕਾਰਜ ਲੇਖਣ ਕਾਰਜ ਵਿੱਚ ਅੜਿੱਕਾ ਬਣਿਆ ਹੈ।

? ਲਗਭਗ ਹਰ ਲੇਖਕ ਚਾਹੇ ਉਸ ਨੇ ਸਾਹਿਤ ਦੀ ਕਿਸੇ ਵੀ ਵਿਧਾ ਵਿੱਚ ਆਪਣੀ ਪਛਾਨਣਯੋਗ ਹੋਂਦ ਬਣਾਈ ਹੋਵੇ, ਨੇ ਆਪਣਾ ਮੁੱਢਲਾ ਰਚਨਾਤਮਕ ਅਭਿਆਸ ਕਵਿਤਾ ਤੋਂ ਸ਼ੁਰੂ ਕੀਤਾ ਹੈ। ਕੀ ਤੁਸੀਂ ਵੀ ਇੱਕ ਗ਼ਲਪਕਾਰ ਵਜੋਂ ਪਛਾਣੇ ਜਾਣ ਤੋਂ ਪਹਿਲਾਂ ਕਵਿਤਾਵਾਂ ਲਿਖੀਆਂ ਜਾਂ ਸਿੱਧੇ ਹੀ ਗ਼ਲਪ–ਰਚਨਾਵਾਂ ਵੱਲ ਆਏ?

– ਮੈਂ ਕਦੇ ਵੀ ਕਵਿਤਾ ਨਹੀਂ ਲਿਖੀ। ਸਿੱਧੀ ਕਹਾਣੀ ਲਿਖਣੀ ਸ਼ੁਰੂ ਕੀਤੀ। ਸ਼ੁਰੂ ਵਿੱਚ ਕਹਾਣੀ ਦੇ ਨਾਲ–ਨਾਲ ਨਾਟਕ ਸਕਰਿਪਟ ਲਿਖਣੀ ਤੇ ਰੰਗਮੰਚ ਕਰਨਾ ਸ਼ੁਰੂ ਕੀਤਾ ਸੀ, ਪਰ ਰੰਗਮੰਚ ਦੀਆਂ ਸੀਮਾਵਾਂ ਕਾਰਨ ਛੱਡ ਦਿੱਤਾ।

? ਦਰਸ਼ਨ ਦੁਸਾਂਝ ਦੀ ਜੀਵਨੀ 'ਤੁਰਦੇ ਪੈਰਾਂ ਦੀ ਦਾਸਤਾਨ' ਇੱਕ ਨਕਸਲਵਾਦੀ ਯੋਧੇ ਦੀ ਕਹਾਣੀ ਹੈ। ਇਹ ਪ੍ਰਭਾਵ ਤੁਹਾਡੀਆਂ ਕਹਾਣੀਆਂ 'ਤੇ ਵੀ ਹੈ। ਤੁਸੀਂ ਨਕਸਲਵਾਦੀ ਲਹਿਰ ਦਾ ਪ੍ਰਭਾਵ ਕਿਵੇਂ ਗ੍ਰਹਿਣ ਕੀਤਾ?

– ਨਕਸਲਬਾੜੀ ਲਹਿਰ ਦਾ ਪ੍ਰਭਾਵ ਘਰ ਅਤੇ ਇਲਾਕੇ ਵਿੱਚ ਸਰਗਰਮੀਆਂ ਤੋਂ ਕਬੂਲਿਆ। ਮੇਰਾ ਭਰਾ ਸਤਨਾਮ ਸਿੰਘ ਪੰਜਾਬ ਸਟੂਡੈਂਟ ਯੂਨੀਅਨ ਵਿੱਚ ਕੰਮ ਕਰਦਾ ਸੀ। ਉਹ ਇਨਕਲਾਬੀ ਸਾਹਿਤ ਘਰ ਲੈ ਆਉਂਦਾ ਸੀ। ਉਹ ਮੈਂ ਪੜ੍ਹ ਲੈਂਦਾ ਸੀ। ਮੈਂ 1988 ਵਿੱਚ 10+2 ਸਕੂਲ ਤੋਂ ਕੀਤੀ। ਉਦੋਂ ਖ਼ਾਲਿਸਤਾਨੀ ਲਹਿਰ ਜ਼ੋਰਾਂ 'ਤੇ ਸੀ।



ਨਕਸਲੀਆਂ ਦਾ ਬਰਾਬਰ ਭਾਈਚਾਰੇ ਅਤੇ ਮਜ਼ਦੂਰ–ਕਿਸਾਨ ਦੇ ਰਾਜ ਵਾਲੇ ਸਮਾਜ ਦਾ ਸੰਕਲਪ ਸਹੀ ਲੱਗਿਆ। ਭਾਵੇਂ ਮੇਰਾ ਪਿਛੋਕੜ ਆਮ ਸਾਧਾਰਨ ਸਿੱਖ ਪਰਿਵਾਰਾਂ ਵਾਲਾ ਹੈ, ਪਰ ਮੈਂ ਸਿੱਖੀ ਦੇ ਸ਼ੋਸ਼ਣ ਖ਼ਿਲਾਫ਼ ਲੜਨ ਵਾਲੀ ਪਰੰਪਰਾ ਤੋਂ ਪ੍ਰਭਾਵਿਤ ਹਾਂ। ਦੂਸਰਾ ਸਾਡਾ ਇਲਾਕਾ ਨਕਸਲੀ ਸਰਗਰਮੀਆਂ ਦਾ ਕੇਂਦਰ ਰਿਹਾ ਹੈ। ਸਾਡੇ ਪਿੰਡਾਂ ਵਿੱਚ ਨਾਟਕ ਹੋਣੇ, ਜਲਸੇ ਜਲੂਸ ਹੋਣੇ, ਜ਼ੁਲਮ ਦੇ ਖ਼ਿਲਾਫ਼ ਖੜ੍ਹੇ ਹੋਣਾ, ਲੋਕਾਂ ਦੇ ਦੁੱਖਾਂ–ਸੁੱਖਾਂ ਵਿੱਚ ਖੜ੍ਹੇ ਹੋਣਾ, ਉਨ੍ਹਾਂ ਦਾ ਖ਼ਾਸਾ ਰਿਹਾ ਹੈ।

? ਦਰਸ਼ਨ ਦੁਸਾਂਝ ਦੀ ਜੀਵਨੀ ਲਿਖਣ ਦਾ ਤੁਹਾਡਾ ਮਕਸਦ ਕੀ ਹੈ?

– ਦਰਸ਼ਨ ਦੁਸਾਂਝ ਨਕਸਲਬਾੜੀ ਲਹਿਰ ਦਾ ਉਹ ਮਰਜੀਵੜਾ ਸੀ ਜਿਹੜਾ ਜਿਉਂਦਾ ਸ਼ਹੀਦ ਸੀ। ਉਸ ਦੀ ਕੁਰਬਾਨੀ ਬਹੁਤ ਸੀ। ਉਹ ਮੇਰੇ ਕੋਲੋਂ ਲਹਿਰ ਦੀ ਹਿਸਟਰੀ ਲਿਖਵਾ ਰਹੇ ਸਨ। ਉਨ੍ਹਾਂ ਦੀ ਮੌਤ ਹੋ ਗਈ। ਉਨ੍ਹਾਂ ਦੀ ਜੀਵਨੀ ਲਿਖਣਾ ਮੇਰੇ ਵੱਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਦੇਣਾ ਹੈ। ਉਨ੍ਹਾਂ ਦਾ ਜੀਵਨ ਪੱਖ ਨੂੰ, ਕੁਰਬਾਨੀ ਨੂੰ, ਲਹਿਰ ਨੂੰ ਦੇਣ ਨੂੰ ਸਦੀਵੀਂ ਬਣਾਉਂਦਾ ਹੈ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਲੋਕ ਪ੍ਰੇਰਿਤ ਹੁੰਦੇ ਰਹਿਣ।

? ਤੁਹਾਡੀ 'ਚਮਤਕਾਰਾਂ ਦੀ ਦੁਨੀਆ' ਪੁਸਤਕ (ਲੇਖ ਸੰਗ੍ਰਹਿ) ਵਿੱਚ ਕਈ ਸੁਲਝੇ ਤੇ ਅਣਸੁਲਝੇ ਰਹੱਸ ਹਨ। ਇਨ੍ਹਾਂ ਰਹੱਸਾਂ ਦਾ ਜੋ ਤੁਸੀਂ ਵਿਗਿਆਨਕ ਤਰਕ ਪੇਸ਼ ਕੀਤਾ ਹੈ। ਕੀ ਤੁਸੀਂ ਸਮਝਦੇ ਹੋ ਕਿ ਉਹ ਆਮ ਲੋਕਾਂ ਦੀ ਸਮਝ ਵਿੱਚ ਆਉਣ ਵਾਲਾ ਹੈ?

– ਹਾਂ, ਉਹ ਆਮ ਲੋਕਾਂ ਦੀ ਸਮਝ ਵਿੱਚ ਆਉਣ ਵਾਲਾ ਹੈ।

? ਮੈਗ਼ਜ਼ੀਨ 'ਵਿਗਿਆਨ ਜੋਤ' ਬਾਰੇ ਦੱਸੋ ਕਿ ਇਸ ਦਾ ਜਨਮ ਕਦੋਂ ਤੇ ਕਿਵੇਂ ਹੋਇਆ? ਇਸ ਦੀ ਸੰਪਾਦਕੀ ਲਈ ਜਾਂ ਮੈਟਰ ਬਾਰੇ ਤੁਹਾਨੂੰ ਕੀ ਸਮੱਸਿਆਵਾਂ ਹਨ ਅਤੇ ਕੀ ਤੁਸੀਂ ਇਸ ਰਾਹੀਂ ਆਪਣਾ ਸੰਦੇਸ਼ ਲੋਕਾਂ ਤੱਕ ਪਹੁੰਚਾ ਸਕੇ ਹੋ? ਜੋ ਸੰਦੇਸ਼ ਤੁਸੀਂ ਦੇਣਾ ਚਾਹੁੰਦੇ ਹੋ ਉਸ ਵਿੱਚ ਸਫ਼ਲ ਹੁੰਦੇ ਹੋ ਜਾਂ ਕੀ ਮਹਿਸੂਸ ਕਰਦੇ ਹੋ?

– 'ਵਿਗਿਆਨ ਜੋਤ' ਮਾਰਚ–ਅਪ੍ਰੈਲ, 1997 ਤੋਂ ਸ਼ੁਰੂ ਕੀਤਾ ਸੀ। ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਵਸ 23 ਮਾਰਚ ਨੂੰ ਰੀਲੀਜ਼ ਕੀਤਾ ਸੀ। ਇਹਦਾ ਪਹਿਲਾ ਨਾਂ 'ਵਿਗਿਆਨ ਜੋਤੀ' ਸੀ। ਬਾਅਦ ਵਿੱਚ 'ਵਿਗਿਆਨ ਜੋਤ' ਨਾਂ ਹੇਠ ਰਜਿਸਟ੍ਰੇਸ਼ਨ ਮਿਲੀ। ਮੈਂ ਸਾਇੰਸ ਦਾ ਵਿਦਿਆਰਥੀ ਸੀ। ਮੈਂ ਅੰਗਰੇਜ਼ੀ ਮੀਡੀਅਮ ਵਿੱਚ ਸਾਇੰਸ ਵਿਸ਼ਾ ਪੜ੍ਹਿਆ। ਪੇਂਡੂ ਹੋਣ ਕਰ ਕੇ ਮੈਨੂੰ ਲੱਗਿਆ ਕਿ ਵਿਗਿਆਨ ਦੀ ਪੜ੍ਹਾਈ ਪੰਜਾਬੀ ਵਿੱਚ ਹੋਣੀ ਲਾਜ਼ਮੀ ਹੈ। ਇਹਦੇ ਬਜਾਇ ਕਿ ਰੱਟੇ ਲਾ ਕੇ ਜਾਂ ਟਿਊਸ਼ਨਾਂ ਨਾਲ ਵਿਗਿਆਨ ਨੂੰ ਪੜ੍ਹਿਆ ਜਾਵੇ। ਜੇ ਆਪਣੀ ਮਾਤ–ਭਾਸ਼ਾ ਵਿੱਚ ਵਿਗਿਆਨ ਪੜ੍ਹਾਈ ਜਾਵੇ ਜਾਂ ਪੜ੍ਹੀ ਜਾਵੇ ਵਧੀਆ ਨਤੀਜੇ ਨਿੱਕਲ ਸਕਦੇ ਹਨ। ਦੂਜਾ ਮੈਂ ਤਰਕਵਾਦੀ ਸੋਚ ਦਾ ਧਾਰਨੀ ਹਾਂ। ਤਰਕਸ਼ੀਲ ਸੁਸਾਇਟੀ ਦੇ ਕੰਮ ਨਾਲੋਂ ਮੈਂ ਵੱਖਰਾ ਕੰਮ ਵਿਗਿਆਨ ਜੋਤ ਰਾਹੀਂ ਕਰਨਾ ਚਾਹੁੰਦਾ ਸੀ ਕਿ ਲੋਕ ਵਿਗਿਆਨ ਸਾਹਿਤ ਰਾਹੀਂ ਜਾਣਕਾਰੀ ਲੈਣ, ਵਿਗਿਆਨ ਨੂੰ ਆਪਣੇ ਜੀਵਨ ਦਾ ਹਿੱਸਾ ਬਣਾਉਣ, ਸਾਨੂੰ ਸਮੱਸਿਆਵਾਂ ਮੈਟਰ ਦੀਆਂ ਅਤੇ ਵੇਚਣ ਦੀਆਂ ਆਉਂਦੀਆਂ ਹਨ। ਪੰਜਾਬ ਜਾਂ ਭਾਰਤ ਵਿੱਚ ਕੋਈ ਖੋਜਾਂ ਨਹੀਂ ਹੋਈਆਂ। ਇੱਥੇ ਵਿਗਿਆਨਕ ਸਾਹਿਤ ਦਾ ਵਾਤਾਵਰਣ ਹੀ ਨਹੀਂ ਹੈ। ਸਾਨੂੰ ਦੂਜੇ ਦੇਸ਼ਾਂ ਦੀਆਂ ਸਾਇੰਸ ਦੀਆਂ ਏਜੰਸੀਆਂ 'ਤੇ ਨਿਰਭਰ ਹੋਣਾ ਪੈਂਦਾ। ਉਹਨੂੰ ਅਨੁਵਾਦ ਕਰਨਾ ਪੈਂਦਾ। ਨਿਰੋਲ ਵਿਗਿਆਨਕ ਪਰਚੇ ਨੂੰ ਪੜ੍ਹਨ ਵਾਲਿਆਂ ਦੀ ਗਿਣਤੀ ਘੱਟ ਹੈ। ਇਹ ਹੁਣ 5000

ਛਪਦਾ ਹੈ। ਅਸੀਂ ਚਾਹੁੰਦੇ ਹਾਂ ਪੰਜਾਬ ਦੇ ਹਰ ਘਰ ਇਹ ਪਰਚਾ ਜਾਵੇ। ਅਸੀਂ ਕਾਫ਼ੀ ਹੱਦ ਤੱਕ ਕਾਮਯਾਬ ਵੀ ਹੋਏ ਹਾਂ। ਘੱਟੋ-ਘੱਟ ਪੰਜਾਬ ਦੇ ਚੇਤਨ ਵਿਦਿਆਰਥੀ ਅਤੇ ਵਿਅਕਤੀ ਤੱਕ ਇਸ ਨੂੰ ਲੈ ਕੇ ਗਏ ਹਾਂ। ਕਾਮਯਾਬ ਤਾਂ ਉਸ ਦਿਨ ਹੋਵਾਂਗੇ ਜਿੱਦਣ ਇਹ ਸਭ ਘਰਾਂ ਵਿੱਚ ਜਾਏਗਾ।

? ਮਾਰਕਸ ਧਰਮ ਨੂੰ ਅਫ਼ੀਮ ਮੰਨਦਾ ਹੈ ਤੁਸੀਂ ਧਰਮ ਬਾਰੇ ਕੀ ਸੋਚਦੇ ਹੋ?

– ਮੈਂ ਧਰਮ ਨੂੰ ਅਫ਼ੀਮ ਨਹੀਂ ਮੰਨਦਾ। ਮੇਰੀ ਕਿਸੇ ਧਰਮ ਵਿੱਚ ਸ਼ਰਧਾ ਨਹੀਂ ਹੈ। ਮੇਰੇ ਘਰ ਦੇ ਸਿੱਖ ਧਰਮ ਅਤੇ ਮੁਸਲਿਮ ਪੀਰਾਂ-ਫ਼ਕੀਰਾਂ ਦੇ ਪੈਰੋਕਾਰ ਹਨ। ਮੈਂ ਸਮਝਦਾ ਹਾਂ ਧਰਮ ਬੰਦੇ ਦਾ ਨਿੱਜੀ ਮਸਲਾ ਹੈ। ਉਹ ਮੰਨੇ ਜਾਂ ਨਾ ਮੰਨੇ, ਪਰ ਧਰਮ ਦੀ ਆੜ ਵਿੱਚ ਕੁਕਰਮ ਅਤੇ ਸਿਆਸਤ ਨਹੀਂ ਹੋਣੀ ਚਾਹੀਦੀ।

? ਇੱਕ ਚੰਗਾ ਲੇਖਕ ਬਣਨ ਲਈ ਇੱਕ ਚੰਗਾ ਪਾਠਕ ਹੋਣ ਦੀ ਗੱਲ ਨਾਲ ਤੁਸੀਂ ਕਿਸ ਹੱਦ ਤੱਕ ਸਹਿਮਤ ਹੋ? ਇੱਕ ਪਾਠਕ ਵਜੋਂ ਦੱਸੋ ਕਿ ਉਹ ਕਿਹੜੀਆਂ ਰਚਨਾਵਾਂ ਤੇ ਲੇਖਕ ਹਨ ਜਿਨ੍ਹਾਂ ਨੇ ਤੁਹਾਨੂੰ ਪ੍ਰਭਾਵਿਤ ਕੀਤਾ ਹੈ (ਪਹਿਲੀ ਪੀੜ੍ਹੀ ਦੇ ਅਤੇ ਸਮਕਾਲੀ)?

– ਇੱਕ ਚੰਗਾ ਲੇਖਕ ਬਣਨ ਲਈ ਇੱਕ ਚੰਗਾ ਪਾਠਕ ਅਤੇ ਘੁੰਮਣ-ਫ਼ਿਰਨ ਵਾਲਾ ਆਦਮੀ ਹੋਣਾ ਚਾਹੀਦਾ ਹੈ। ਚੰਗਾ ਪਾਠਕ ਬਣਨਾ ਇਸ ਕਰ ਕੇ ਜ਼ਰੂਰੀ ਹੈ ਕਿ ਉਸ ਨੂੰ ਲਿਖੇ ਹੋਏ ਜਾਂ ਨਵੇਂ ਲਿਖੇ ਜਾ ਰਹੇ ਸਾਹਿਤ ਦੀ ਜਾਣਕਾਰੀ ਰਹਿੰਦੀ ਹੈ। ਲੇਖਕਾਂ ਵੱਲੋਂ ਵਰਤੀ ਜਾਂਦੀ ਭਾਸ਼ਾ, ਸ਼ੈਲੀ, ਤਕਨੀਕ, ਜੁਗਤਾਂ ਬਾਰੇ ਗਿਆਨ ਹੋ ਜਾਂਦਾ ਹੈ। ਲੇਖਕ ਇਹ ਸਭ ਕੁਝ ਜਾਣ ਕੇ ਆਪ ਨਵੇਂ ਕਦਮਾਂ ’ਤੇ ਤੁਰ ਸਕਦਾ ਹੈ। ਚੰਗਾ ਪਾਠਕ ਹੋਣ ਦੇ ਨਾਲ-ਨਾਲ ਘੁੰਮਣ-ਫ਼ਿਰਨ ਵਾਲਾ ਵੀ ਹੋਣਾ ਚਾਹੀਦਾ ਹੈ। ਬਾਬਾ ਨਾਨਕ ਇਸ ਕਰ ਕੇ ਮਹਾਨ ਹੈ ਕਿ ਉਹ ਦੁਨੀਆ ਵਿੱਚ ਵੱਧ ਘੁੰਮੇ ਫਿਰੇ। ਵੱਧ ਘੁੰਮਣ ਫ਼ਿਰਨ ਵਾਲੇ ਨੂੰ, ਲੋਕਾਂ ਵਿੱਚ ਵੱਖ-ਵੱਖ ਖੇਤਰਾਂ ਵਿੱਚ ਵਿਚਰਣ ਵਾਲੇ ਨੂੰ ਵੱਧ ਗਿਆਨ ਹੁੰਦਾ ਹੈ। ਮੈਂ ਸ਼ੁਰੂਆਤ ਦੌਰ ਵਿੱਚ ਸ੍ਰ. ਜਸਵੰਤ ਸਿੰਘ ਕੰਵਲ ਦਾ ਪ੍ਰਭਾਵ ਕਬੂਲਿਆ। ਉਸ ਦੇ ‘ਰਾਤ ਬਾਕੀ ਹੈ’, ‘ਲਹੂ ਦੀ ਲੋਅ’, ‘ਮਿੱਤਰ ਪਿਆਰੇ ਨੂੰ’ ਸਮੇਤ ਕੋਈ ਦੋ ਦਰਜ਼ਨ ਨਾਵਲ ਅਤੇ ਕਹਾਣੀ ਸੰਗ੍ਰਹਿਆਂ ਵਿੱਚ ਖੁਭਿਆ ਰਿਹਾ। ਪਾਸ਼, ਉਦਾਸੀ, ਦਰਸ਼ਨ ਖਟਕੜ, ਸ਼ਿਵ ਕੁਮਾਰ ਬਟਾਲਵੀ, ਜਸਵਿੰਦਰ ਸਮੇਤ ਅਨੇਕਾਂ ਕਵੀਆਂ ਦੀਆਂ ਕਾਵਿ-ਰਚਨਾਵਾਂ ਮੂੰਹ ਜ਼ੁਬਾਨੀ ਯਾਦ ਹਨ। ਆਤਮਜੀਤ ਦੇ ਨਾਟਕ ‘ਰਿਸ਼ਤਿਆਂ ਦਾ ਕੀ ਰੱਖੀਏ ਨਾਂ’ ਚਰਨ ਦਾਸ ਸਿੱਧੂ ਦਾ ‘ਕੱਲ੍ਹ ਕਾਲਜ ਬੰਦ ਰਹੇਗਾ’, ਅਜਮੇਰ ਔਲਖ ਦੇ ‘ਬਿਗਾਨੇ ਬੋਹੜ ਦੀ ਛਾਂ’, ‘ਬਹਿਕਦਾ ਰੋਹ’, ‘ਗਾਨੀ’, ‘ਝਨਾਅ ਦਾ ਪਾਣੀ’, ਡਾ. ਸਵਰਾਜਬੀਰ ਸਿੰਘ ਦੇ ਨਾਟਕ ‘ਧਰਮ ਗੁਰੂ ਅਤੇ ਮੇਦਨੀ’ ਅਤੇ ਭਾਅ ਜੀ ਗੁਰਸ਼ਰਨ ਸਿੰਘ ਦਾ ਨਾਟਕ ‘ਧਮਕ ਨਗਾਰੇ ਦੀ’ ਮੇਰੇ ਪਸੰਦੀਦੇ ਨਾਟਕ ਰਹੇ ਹਨ। ਸੁਖਜੀਤ ਦੀ ਕਹਾਣੀ ‘ਪਾਤਸ਼ਾਹ’ ਅਤੇ ਬਲਵਿੰਦਰ ਸਿਘੰ ਗਰੇਵਾਲ ਦੀ ਕਹਾਣੀ ‘ਸੂਰਜ ਦੀ ਪਿੱਠ ਨਹੀਂ ਹੁੰਦੀ’ ਤੇ ‘ਯੁੱਧ ਖੇਤਰ’ ਸਰਵੋਤਮ ਕਹਾਣੀਆਂ ਰਹੀਆਂ ਹਨ। ਜਸਵੰਤ ਸਿੰਘ ਕੰਵਲ, ਕੁਲਵੰਤ ਵਿਰਕ, ਸੁਜਾਨ ਸਿੰਘ, ਸੰਤ ਸਿੰਘ ਸੇਖੋਂ, ਗੁਰਬਚਨ ਸਿੰਘ ਭੁੱਲਰ, ਮਨਮੋਹਣ ਬਾਵਾ, ਰਘੁਬੀਰ ਢੰਡ, ਧੀਰ, ਜਸਵੀਰ ਭੁੱਲਰ, ਅਤਰਜੀਤ, ਪ੍ਰੇਮ ਗੋਰਖੀ, ਕਿਰਪਾਲ ਕਜ਼ਾਕ, ਬਲਦੇਵ ਸਿੰਘ, ਪਾਸ਼, ਸ਼ਿਵ, ਔਲਖ, ਆਤਮਜੀਤ ਤੇ ਹੋਰ ਵੱਡੇ ਨਾਂ ਹਨ ਜਿਹੜੇ ਹਮੇਸ਼ਾ ਰਾਹ ਦਸੇਰਾ ਰਹੇ ਹਨ। ਸੁਖਜੀਤ, ਗਰੇਵਾਲ, ਡਾ. ਜਸਵਿੰਦਰ ਸਿੰਘ, ਡਾ. ਬਲਦੇਵ ਧਾਲੀਵਾਲ, ਜਿੰਦਰ,



ਜਰਨੈਲ ਸਿੰਘ, ਤਰਲੋਚਨ ਸਿੰਘ ਭਾਟੀਆ, ਦੇਸ ਰਾਜ ਕਾਲੀ, ਭਗਵੰਤ ਰਸੂਲਪੁਰੀ, ਜਸਵੀਰ ਰਾਣਾ, ਪ੍ਰੋ. ਹਰਭਜਨ ਸਿੰਘ, ਤਲਵਿੰਦਰ ਸਿੰਘ, ਅਮਨਪਾਲ ਸਾਰਾ, ਪ੍ਰਵੇਜ ਸੰਧੂ, ਵੀਨਾ ਵਰਮਾ, ਜਤਿੰਦਰ ਹਾਂਸ, ਬਲਦੇਵ ਢੀਂਡਸਾ ਆਦਿ। ਅਨੇਕਾਂ ਨਾਂ ਹਨ ਜਿਹੜੇ ਮੇਰੇ ਸਮਕਾਲੀ ਨਵੇਂ ਰਾਹਾਂ ’ਤੇ ਤੁਰੇ ਹੋਏ ਹਨ।

? ਅਕਸਰ ਤੁਹਾਡੀਆਂ ਕਹਾਣੀਆਂ ਨੂੰ ਦੂਸਰੇ ਕਹਾਣੀਕਾਰਾਂ ਨਾਲੋਂ ਵੱਖਰਾ ਗਿਣਿਆ ਜਾਂਦਾ ਹੈ ਤੁਸੀਂ ਇਸ ਵੱਖਰਤਾ ਦੀ ਪਹਿਚਾਣ ਕੀ ਸਮਝਦੇ ਹੋ?

– ਵੱਖਰਤਾ ਦੀ ਪਹਿਚਾਣ ਹੇਠ ਲਿਖੇ ਅਨੁਸਾਰ ਹੈ :

ਪੂਰਬਲੀ ਕਹਾਣੀ ਦਾ ਰੁਝਾਨ ਪ੍ਰਗਤੀਵਾਦੀ ਕਹਾਣੀ ਨਾਲ ਜੁੜਿਆ ਹੋਇਆ ਹੈ। ਕਹਾਣੀ ਦਾ ਬਹੁਤਾ ਹਿੱਸਾ ਆਰਥਿਕ-ਸਮਾਜਕ ਵਿਕਾਸ ਦੇ ਨੇਮਾਂ ਦੁਆਲੇ ਘੁੰਮਦਾ ਰਿਹਾ। ਮਾਨਸਿਕਤਾ ਦੀ ਵਿਸ਼ੇਸ਼ਤਾ ਕੇਂਦਰੀ ਰੂਪ ਧਾਰਨ ਕਰ ਜਾਂਦੀ ਸੀ। ਵਰਗੀ ਚੇਤਨਾ ਦਾ ਸੰਕਲਪ ਉੱਭਰਦਾ ਰਿਹਾ ਹੈ, ਪਰ ਮੈਂ ਜਾਂ ਮੇਰੇ ਕੁਝ ਸਮਕਾਲੀ ਕਹਾਣੀ ਨੂੰ ਮੋੜਾ ਦੇ ਸਕੇ ਹਨ ਉਹ ਹੇਠ ਲਿਖੇ ਅਨੁਸਾਰ ਹਨ :

✪ ਵਿਸ਼ੇ ਚੋਣ ਤੋਂ ਲੈ ਕੇ ਕਥਾ-ਜੁਗਤਾਂ ਤੱਕ ਤਬਦੀਲੀ

✪ ਇੱਕ ਸਮੱਸਿਆ ਦੀ ਬਜਾਏ ਅਨੇਕਾਂ ਸਮੱਸਿਆਵਾਂ ’ਤੇ ਇੱਕੋ ਕਹਾਣੀ ਲਿਖੀ।

✪ ਪਹਿਲਾਂ ਦਸ਼ਾ ਤੇ ਦਿਸ਼ਾ ਪ੍ਰਦਾਨ ਕੀਤੀ ਜਾਂਦੀ ਸੀ। ਹੁਣ ਦਸ਼ਾ ਹੀ ਪ੍ਰਗਟ ਕਰ ਰਹੇ ਹਾਂ।

✪ ਪਹਿਲੇ ਕਹਾਣੀਕਾਰ ਸਿੱਟੇ ਕੱਢਦੇ ਸਨ। ਅਸੀਂ ਨਹੀਂ ਕੱਢਦੇ।

✪ ਪਹਿਲੀ ਕਹਾਣੀ ਵਿੱਚ ਸਮਾਜ ਦੀ ਕਰੂਰਤਾ, ਸਥੂਲਤਾ ਨਾਲ ਹਾਜ਼ਰ ਸੀ। ਹੁਣ ਸਥੂਲ ਦੀ ਬਜਾਇ ਸੂਖ਼ਮ ਹੈ।

✪ ਮਹਾਂ-ਨਾਇਕ ਦੀ ਥਾਂ ਆਮ ਵਿਅਕਤੀਆਂ ਨੂੰ ਕਹਾਣੀ ਵਿੱਚ ਅੱਗੇ ਲਿਆਂਦਾ ਹੈ।

✪ ਬੇਵਾਕ ਅਤੇ ਸੰਬੋਧਨੀ ਸ਼ੈਲੀ ਹੈ।

✪ ਪੂਰਬਲੇ ਕਹਾਣੀਕਾਰਾਂ ਨਾਲੋਂ ਵੱਡਾ ਵੱਖਰਾਪਣ ਇਹ ਹੈ ਕਿ ਨਵੇਂ-ਨਵੇਂ ਵਰਗਾਂ ਅਤੇ ਖੇਤਰਾਂ ਦਾ ਅਨੁਭਵ ਅਤੇ ਉਸ ਅਨੁਭਵ ਨੂੰ ਕਹਾਣੀ ਵਿੱਚ ਪੇਸ਼ ਕਰ ਸਕਣ ਦੀ ਕੁਸ਼ਲਤਾ। ਦੇਸ਼ ਦੇ ਬਦਲਦੇ ਆਰਥਿਕ, ਸਮਾਜਕ, ਰਾਜਨੀਤਕ ਅਤੇ ਸਭਿਆਚਾਰਕ ਸਦ੍ਰਿਸ਼ ਦੇ ਅਨੁਰੂਪ ਪੰਜਾਬੀ ਵਿੱਚ ਅਨੇਕਾਂ ਸਿਰਜਕ ਉੱਭਰੇ ਜਿਨ੍ਹਾਂ ਮਹਿਜ ਅਨੁਭਵ ਦੀ ਨਵੀਨਤਾ ਅਤੇ ਪ੍ਰਮਾਣਿਕਤਾ ਦੇ ਆਧਾਰ ਉੱਤੇ ਪੰਜਾਬੀ ਕਹਾਣੀ ਨੂੰ ਇੱਕ ਨਵਾਂ ਪਾਸਾਰ ਦਿੱਤਾ ਹੈ।

✪ Feeling ਦੀ ਥਾਂ Experiance ਨੇ ਲੈ ਲਈ ਹੈ।

✪ ਵਰਗੀ ਚੇਤਨਾ ਦੀ ਥਾਂ ਮਨੋਵਿਗਿਆਨਕ ਪਾਸਾਰ ਅਤੇ ਵਿਅਕਤੀ ਚੇਤਨਾ ਦਾ ਸੰਕਲਪ ਉਭਾਰਿਆ ਹੈ।

✪ ਇੱਕ ਸਥਿਤੀ ਪ੍ਰਤੀ ਵੱਖ-ਵੱਖ ਦ੍ਰਿਸ਼ਟੀਆਂ ਦੀ ਪੇਸ਼ਕਾਰੀ ਹੋਈ ਹੈ।

✪ ਮਨੋ-ਵਿਗਿਆਨਕ ਪਾਸਾਰਾਂ ਵਾਲੀ ਕਹਾਣੀ ਪਾਤਰਾਂ ਦੇ ਮਨੋ-ਸੰਕਟਾਂ, ਮਨੋ-ਗੁੰਝਲਾਂ ਤੇ ਮਨੋ-ਵਿਕਾਰਾਂ ਨੂੰ ਉਭਾਰਦੀ ਹੈ।

✪ ਮਾਨਸਕ ਕਸ਼ਮਕਸ਼ ਨੂੰ ਸ਼ਿੱਦਤ ਨਾਲ ਪੇਸ਼ ਕੀਤਾ ਗਿਆ ਹੈ।

✪ ਆਰਥਿਕ ਸੰਕਟ, ਸਭਿਆਚਾਰਕ ਤਣਾਅ ਅਤੇ ਰਾਜਨੀਤਕ ਚੇਤਨਾ ਤੋਂ

ਪ੍ਰਭਾਵਿਤ ਮਾਨਵੀ ਵਿਹਾਰ ਸਮੁੱਚੀਆਂ ਸੰਭਾਵਨਾਵਾਂ ਸਮੇਤ ਉੱਭਰਿਆ ਹੈ।

✪ ਔਰਤ ਦੀ ਮਾਨਸਿਕਤਾ ਅਤੇ ਸਥਿਤੀ ਨੂੰ ਪੇਸ਼ ਕੀਤਾ ਗਿਆ ਹੈ।

✪ ਪੰਜਾਬੀ ਕਹਾਣੀ ਦੀ ਤਕਨੀਕ ਨੂੰ ਵੀ ਲਕੀਰੀ ਬਿਰਤਾਂਤ ਜਾਂ ਵਿਸ਼ੇਸ਼ਤਾ ਤੋਂ ਮੁਕਤ ਕੀਤਾ ਹੈ।

✪ ਮਿੱਥ, ਇਤਿਹਾਸ, ਲੋਕ ਅਵਚੇਤਨਤਾ ਨੂੰ ਮੌਜੂਦਾ ਪ੍ਰਸੰਗ ਨਾਲ ਜੋੜ ਕੇ ਕਹਾਣੀ ਲਿਖੀ ਗਈ ਹੈ।

✪ ਸਾਇੰਸ ਫਿਕਸ਼ਨ ਦੀਆਂ ਕਹਾਣੀਆਂ ਲਿਖੀਆਂ ਗਈਆਂ ਜਾਂ ਵਿਗਿਆਨਕ ਆਧਾਰ ਵਾਲੀ ਵਿਧੀ ਵਰਤੀ ਹੈ।

? 'ਅੰਬਰ ਵੱਲ ਉੱਠੇ ਹੱਥ' ਕਹਾਣੀ ਵਿੱਚ ਤੁਸੀਂ ਔਰਤ ਦੇ ਸ੍ਵੈਮਾਨ ਦੇ ਖ਼ਤਮ ਹੁੰਦਿਆਂ ਹੀ ਉਸ ਨੂੰ ਖ਼ਤਮ ਹੁੰਦੇ ਦਿਖਾਇਆ ਹੈ ਪਰ 'ਇਸ ਵਾਰ ਨਹੀਂ' ਵਿੱਚ ਉਸ ਦੀ ਆਜ਼ਾਦੀ ਨੂੰ ਆਦਮੀ ਤੋਂ ਆਦਮੀ ਦੇ ਹੱਥ ਵਿੱਚ ਹੀ ਸੌਂਪ ਦਿੱਤਾ ਹੈ।

ਕੀ ਤੁਹਾਡਾ ਖ਼ਿਆਲ ਹੈ ਕਿ ਔਰਤ ਹਰ ਹਾਲ ਵਿੱਚ ਆਦਮੀ ਜੋਗੀ ਹੀ ਹੈ?

– ਮੈਂ ਨਹੀਂ ਸਮਝਦਾ ਕਿ ਔਰਤ ਹਰ ਹਾਲ ਵਿੱਚ ਆਦਮੀ ਜੋਗੀ ਹੀ ਹੈ। ਜਿਹੜੀਆਂ ਕਹਾਣੀਆਂ ਦੀ ਤੁਸੀਂ ਉਦਾਹਰਣ ਦੇ ਰਹੇ ਹੋ। ਇਹ ਅਚੇਤ ਹੀ ਲਿਖੀਆਂ ਗਈਆਂ ਹਨ। ਮੈਂ ਔਰਤ ਨੂੰ ਇੱਕ ਸੁਤੰਤਰ ਰੂਪ ਮੰਨਦਾ ਹਾਂ। ਔਰਤ ਤੇ ਮਰਦ ਇੱਕ ਦੂਜੇ ਦੇ ਪੂਰਕ ਹਨ। ਇਸ ਬਾਰੇ 'ਬਾਰ ਵੇਲੇ ਦਾ ਸਕੂਟਰ' ਪੜ੍ਹੋ।

? ਆਮ ਹੀ ਇਹ ਕਹਿ ਲਿਆ ਜਾਂਦਾ ਹੈ ਕਿ ਜੇ ਆਦਮੀ ਆਰਥਿਕ ਪੱਖੋਂ ਜ਼ਰੂਰਤ ਹੋਵੇ ਤਾਂ ਲੋਕ ਉਸ ਨੂੰ ਸਿਰ ਅੱਖਾਂ 'ਤੇ ਬਿਠਾਉਂਦੇ ਹਨ ਪਰ ਜਿਵੇਂ ਤੁਹਾਡੀ 'ਗੌਰਜਾਂ' ਕਹਾਣੀ ਵਿੱਚ ਹੈ ਕਿ ਆਦਮੀ ਆਰਥਿਕ ਪੱਖੋਂ ਮਜ਼ਬੂਤ ਹੋਣ ਦੇ ਬਾਵਜੂਦ ਵੀ ਤ੍ਰਾਸਦੀ ਭੋਗਦਾ ਹੈ ਤਾਂ ਤੁਸੀਂ ਇਸ ਲਈ ਕਿਸ ਨੂੰ ਜ਼ਿੰਮੇਵਾਰ ਸਮਝਦੇ ਹੋ?

– ਰਾਜ ਪ੍ਰਬੰਧ, ਸਮਾਜਕ ਪ੍ਰਬੰਧ ਅਤੇ ਸਭਿਆਚਾਰਕ ਕਦਰਾਂ-ਕੀਮਤਾਂ ਦੋਸ਼ੀ ਹਨ। ਅੱਜ ਤੱਕ ਅਸੀਂ ਭਗਤ ਸਿੰਘ ਦੇ ਫ਼ਲਸਫ਼ੇ ਵਾਲਾ ਰਾਜ ਤੇ ਸਮਾਜਿਕ ਪ੍ਰਬੰਧ ਉਸਾਰ ਨਹੀਂ ਸਕੇ।

? 'ਖੂਹ ਗਿੜਦਾ ਹੈ' ਕਹਾਣੀ ਨਾਲ ਇਸ ਟਾਇਟਲ ਦਾ ਸੰਬੰਧ ਡਾ. ਬਲਦੇਵ ਸਿੰਘ ਧਾਲੀਵਾਲ ਨੇ ਆਪਣੇ ਪੇਪਰ ਵਿੱਚ ਦਿੱਤਾ ਹੈ ਕਿ ਖੂਹ ਦੀਆਂ ਟਿੰਡਾ ਉਲਟੇ ਰੁਖ ਗਿੜ ਰਹੀਆਂ ਹਨ, ਜਿਸ ਕਰ ਕੇ ਪਾਣੀ ਦੀ ਥਾਂ ਖੜ-ਖੜ ਦਾ ਸ਼ੋਰ ਹੀ ਹਾਸਿਲ ਹੋ ਰਿਹਾ ਹੈ। ਤੁਸੀਂ ਕੀ ਸੋਚਦੇ ਹੋ?

– ਜਦੋਂ 'ਖੂਹ ਗਿੜਦਾ ਹੈ' ਕਹਾਣੀ ਦਾ ਨਾਂ ਰੱਖਿਆ ਸੀ ਉਦੋਂ 'ਸਮਾਂ ਚੱਲ ਰਿਹਾ ਹੈ' ਨਾਲ ਜੋੜ ਕੇ ਸੋਚਿਆ ਸੀ। ਪਿਓ (ਰਣਜੋਧ ਸਿੰਘ) ਆਪਣਾ ਖੂਹ ਗੇੜ ਰਿਹਾ ਹੈ ਤੇ ਪੁੱਤ (ਯੁੱਧਵੀਰ ਸਿੰਘ) ਆਪਣਾ ਖੂਹ ਗੇੜ ਰਿਹਾ ਹੈ।

? 'ਨੋ ਮੈਨਜ਼ ਲੈਂਡ' ਬਾਰੇ ਦੱਸੋ। ਕੀ ਇਹ ਸਿਰਫ਼ ਇੱਕ ਪ੍ਰੇਮ-ਕਹਾਣੀ ਹੀ ਨਹੀਂ ਲਗਦੀ?

– 'ਨੋ ਮੈਨਜ਼ ਲੈਂਡ' ਵਿੱਚ ਦੋ ਕਹਾਣੀਆਂ ਹਨ। ਇੱਕ ਪ੍ਰੇਮ ਕਹਾਣੀ ਹੈ ਤੇ ਦੂਜਾ ਵੰਡ ਦਾ ਸੰਤਾਪ। ਸਰਹੱਦਾਂ ਕਾਰਨ ਵਿਗੋਚਾ।

? ਆ ਰਹੇ ਸਮੇਂ ਵਿੱਚ ਰਿਸ਼ਤਾ-ਨਾਤਾ ਪ੍ਰਬੰਧ ਟੁੱਟ ਰਿਹੈ ਅਤੇ ਆਪਣਾਪਣ ਖ਼ਤਮ ਹੁੰਦਾ ਜਾਪਦੈ। ਆਦਮੀ ਦੀ ਹਾਲਤ 'ਹੈਲੋ ਡੌਗ' ਕਹਾਣੀ ਵਾਂਗ ਇੱਕ ਵਫ਼ਾਦਾਰ



ਕੁੱਤੇ ਵਰਗੀ ਹੋ ਰਹੀ ਹੈ। ਜੇ ਇਸੇ ਤਰ੍ਹਾਂ ਰਹੇ ਤਾਂ ਤੁਹਾਨੂੰ ਕੀ ਲਗਦਾ ਹੈ ਕਿ ਇਹ ਨਵਾਂ ਪ੍ਰਬੰਧ ਹੁਣ ਕਿਹੋ ਜਿਹੇ ਰੂਪ ਧਾਰੇਗਾ? (ਬਿਨਾ ਇਹ ਕਹੇ ਕਿ ਕੀ ਕਰਨਾ ਚਾਹੀਦਾ ਹੈ)।

– ਆਉਣ ਵਾਲਾ ਦੌਰ ਵਿਸ਼ਵੀਕਰਨ ਦਾ ਹੋਵੇਗਾ। ਵਿਸ਼ਵੀਕਰਨ ਵਿੱਚ ਜੋ ਅਲ੍ਹਾਮਤਾਂ ਮੌਜੂਦ ਹਨ, ਅਸੀਂ+ਸਮਾਜ ਉਨ੍ਹਾਂ ਦਾ ਸ਼ਿਕਾਰ ਹੋਏਗਾ। 'ਖੂਹ ਗਿੜਦਾ ਹੈ' ਕਹਾਣੀ ਇਸ ਦਾ ਖੁੱਲ੍ਹੇ ਰੂਪ ਵਿੱਚ ਖੁਲਾਸਾ ਕਰਦੀ ਹੈ।

? ਤੁਸੀਂ 'ਦਿੱਲੀ ਦੇ ਕਿੰਗਰੇ' ਕਹਾਣੀ ਵਿੱਚ ਆਦਮੀ ਨੂੰ ਵਿਗਿਆਨ ਤੋਂ ਅੱਗੇ ਰੱਖਿਆ ਹੈ। ਇਸ ਨੂੰ ਇਸ ਤਰ੍ਹਾਂ ਪੇਸ਼ ਕਰਨ ਦਾ ਤੁਹਾਡਾ ਮਕਸਦ ਕੀ ਹੈ?

– ਮੈਂ ਵਿਗਿਆਨ ਨੂੰ ਪਿੱਛੇ ਨਹੀਂ ਸੁੱਟਦਾ। ਸਗੋਂ ਖ਼ੁਦ ਵਿਗਿਆਨਕ ਵਿਚਾਰਧਾਰਾ ਦਾ ਪ੍ਰਚਾਰਕ ਹਾਂ। ਇਹ ਕਹਾਣੀ ਤਾਂ ਇੱਕ ਕਾਮਰੇਡ ਦੇ ਹੱਠ ਕੁਰਬਾਨੀ ਅਤੇ ਸਿਰੜ ਦੀ ਹੈ। ਰਹੀ ਗੱਲ ਵਿਗਿਆਨ ਨੂੰ ਪਿੱਛੇ ਸੁੱਟਣ ਦੀ। ਮੈਂ ਵਿਗਿਆਨ ਨੂੰ ਹਾਰਦਾ ਨਹੀਂ ਦਿਖਾਇਆ, ਸਗੋਂ ਨਿਰਮਲ ਦੇ ਅੰਦਰ ਗੜਬੜ ਹੋ ਜਾਂਦੀ ਹੈ। ਵਿਗਿਆਨੀ ਚੰਗੀ ਤਰ੍ਹਾਂ ਕੇਸ ਕਰ ਨਹੀਂ ਪਾਉਂਦੇ। ਇਸੇ ਕਰ ਕੇ ਉਹ ਕਦੇ ਨਿਰਮਲ ਬਣ ਜਾਂਦਾ ਹੈ ਤੇ ਕਦੇ ਦਰਸ਼ਨ ਦੁਸਾਂਝ। ਮੈਨੂੰ ਲੱਗਾ ਇੱਕ ਇਨਕਲਾਬੀ ਦੇ ਅਕੀਦੇ ਅੱਗੇ ਕੁੱਝ ਨਹੀਂ ਵਿਕ ਸਕਦਾ।

? ਕੀ ਤੁਹਾਨੂੰ ਨਹੀਂ ਲਗਦਾ-ਇੱਕ ਅਜਿਹਾ ਸਮਾਂ ਹੋਵੇਗਾ ਕਿ ਵਿਗਿਆਨ ਅੱਜ ਦਾ ਰੱਬ ਹੋਵੇਗਾ ਅਤੇ ਇੱਕ ਤੀਜੀ ਚੀਜ਼ ਦੀ ਲੋੜ ਹੋਵੇਗੀ, ਇਸ ਭਰਮ ਵਿੱਚੋਂ ਨਿਕਲਣ ਲਈ?

– ਤੁਸੀਂ ਦਰੁਸਤ ਹੋ ਜੀ।

? ਤੁਸੀਂ ਆਪਣੀਆਂ ਕਹਾਣੀਆਂ ਵਿੱਚ ਮਿੱਥ ਦੀ ਵਰਤੋਂ ਕਰਦੇ ਹੋ। ਕਹਾਣੀ ਨੂੰ ਮਿੱਥ ਦੀ ਲੋੜ ਹੈ ਜਾਂ ਮਿੱਥ ਨੂੰ ਕਹਾਣੀ ਦੀ ਲੋੜ ਹੈ? ਇੱਕ ਆਧੁਨਿਕ ਮਿੱਥ ਹੈ-ਵਿਗਿਆਨਕ, ਇੱਕ ਪੁਰਾਤਨ। ਇਨ੍ਹਾਂ ਵਿੱਚ ਤੁਸੀਂ ਸੰਬੰਧ ਕੀ ਅਤੇ ਫ਼ਰਕ ਸਮਝਦੇ ਹੋ।

– ਮੈਂ ਦੇਸ ਰਾਜ ਕਾਲੀ, ਜਿੰਦਰ ਜਾਂ ਪ੍ਰੇਮ ਪ੍ਰਕਾਸ਼ ਵਾਂਗ ਮਿੱਥ ਨਹੀਂ ਵਰਤਦਾ। ਮੈਂ ਲੋਕ ਅਵਚੇਤਨ ਵਿੱਚ ਪਈਆਂ ਮਿੱਥਾਂ ਨੂੰ ਵਰਤਦਾ ਹਾਂ। ਉਹ ਵੀ ਜਿੰਨੀ ਕੁ ਕਹਾਣੀ ਨੂੰ ਲੋੜ ਹੋਵੇ। ਆਧੁਨਿਕ ਮਿੱਥ ਤੇ ਪੁਰਾਤਨ ਮਿੱਥ ਦੇ ਸੰਬੰਧਾਂ ਅਤੇ ਫ਼ਰਕ ਨੂੰ ਸਮਝ ਕੇ ਹੀ ਵਰਤਦਾ ਹਾਂ। 'ਖੂਹ ਗਿੜਦਾ ਹੈ' ਵਿੱਚ ਪੀਰਾਂ ਵਾਲੀ ਮਿੱਥ ਤੇ ਚਿਪ ਨਾਲ ਆਦ੍ਰਿਸ਼ ਹੋ ਜਾਣਾ।

? ਜੋ ਇਸ਼ੂ ਤੁਸੀਂ ਆਪਣੀਆਂ ਕਹਾਣੀਆਂ ਵਿੱਚ ਲੈ ਕੇ ਆਏ ਹੋ ਕੀ ਪ੍ਰੈਕਟੀਕਲੀ ਰੂਪ ਵਿੱਚ ਵੀ ਤੁਸੀਂ ਲੋਕਾਂ ਦੇ ਹਿੱਤ ਲਈ ਕੁਝ ਕਰਦੇ ਹੋ ਜਾਂ ਇਹ ਕੰਮ ਲੇਖਣੀ ਤੱਕ ਹੀ ਸੀਮਤ ਰਹਿ ਜਾਂਦਾ ਹੈ?

– ਆਪਣੀ ਸਮਰੱਥਾ ਅਨੁਸਾਰ ਪ੍ਰੈਕਟੀਕਲੀ ਰੂਪ ਵਿੱਚ ਵੀ ਕਰਦਾ ਹਾਂ।

? ਤੁਹਾਡੀਆਂ ਕਹਾਣੀਆਂ ਵਿੱਚ ਅਧੂਰੇ ਛੱਡੇ ਹੋਏ ਵਾਕ ਕੀ ਸੰਕੇਤ ਕਰਦੇ ਹਨ?

– ਅਧੂਰੇ ਛੱਡੇ ਹੋਏ ਵਾਕ ਸਮਝ ਆ ਜਾਂਦੇ ਹਨ। ਕੁਝ ਸ਼ਬਦਾਂ ਤੋਂ ਹੀ ਗੱਲ ਸਪੱਸ਼ਟ ਹੋ ਜਾਂਦੀ ਹੈ।

? ਅੱਜ ਦੀ ਕਹਾਣੀ ਮੰਚ 'ਤੇ ਵੀ ਪੜ੍ਹੀ ਜਾਦੀ ਹੈ। ਕਹਾਣੀ ਦੇ ਲਿਖਤੀ ਪਾਠ ਅਤੇ ਮੰਚੀ ਪਾਠ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ?

– ਅੱਜ ਦੀ ਕਹਾਣੀ ਦਾ ਮੰਚੀ ਪਾਠ ਨਹੀਂ ਹੋ ਸਕਦਾ। ਲਿਖਤੀ ਪਾਠ ਹੀ ਪ੍ਰਭਾਵ ਛੱਡ ਸਕਦਾ ਹੈ। ਕਹਾਣੀ ਲੰਬੀ, ਬਹੁ-ਪਰਤੀ, ਨਵੀਆਂ ਸ਼ੈਲੀਆਂ ਵਾਲੀ ਹੋਣ ਕਰ ਕੇ ਲਿਖਤੀ ਪਾਠ ਨਾਲ ਹੀ ਕਹਾਣੀ ਸਮਝ ਆ ਸਕਦੀ ਹੈ। ਮੰਚੀ ਪਾਠ ਵਿੱਚ ਕਾਫ਼ੀ ਕੁਝ ਅਸਪੱਸ਼ਟ ਰਹਿ ਜਾਂਦਾ ਹੈ।

? ਤੁਹਾਡੀਆਂ ਕਹਾਣੀਆਂ ਅਤੇ ਜੀਵਨੀ ਦੇ ਬਹੁਤੇ ਪਾਤਰ ਤੁਹਾਡੇ ਆਲੇ-ਦੁਆਲੇ ਵਿੱਚ ਵਿਚਰਦੇ ਵਾਸਤਵਿਕ ਪਾਤਰ ਜਾਪਦੇ ਹਨ। ਇਨ੍ਹਾਂ ਪਾਤਰਾਂ ਦਾ ਤੁਹਾਡੀ ਰਚਨਾ ਵਿੱਚ ਕੀ ਰੋਲ ਰਿਹਾ ਹੈ?

– ਪਾਤਰ ਅਤੇ ਘਟਨਾਵਾਂ ਤਾਂ ਤੁਸੀਂ ਆਪਣੇ ਆਲੇ-ਦੁਆਲੇ ਅਤੇ ਤਜ਼ਰਬੇ ਵਿੱਚੋਂ ਹੀ ਲੈਣੇ ਹੁੰਦੇ ਹਨ। ਰਚਨਾ ਦੀ ਮੰਗ ਅਨੁਸਾਰ ਇਨ੍ਹਾਂ ਤੋਂ ਰੋਲ ਕਰਵਾ ਲਈਦਾ ਹੈ।

? 'ਨਾਸੂਰ' ਅਤੇ 'ਪਿੱਠਭੂਮੀ' ਕਹਾਣੀਆਂ ਵਿੱਚ ਪੁੱਤਰ ਅਤੇ ਮਾਂ ਨੂੰ ਬੜੇ ਸੁੰਦਰ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਤੁਹਾਨੂੰ ਇਨ੍ਹਾਂ ਵਿੱਚੋਂ ਕਿਸ ਨੂੰ ਪੇਸ਼ ਕਰਨ ਵਿੱਚ ਔਖਿਆਈ ਮਹਿਸੂਸ ਹੋਈ?

– ਕੋਈ ਔਖਿਆਈ ਪੇਸ਼ ਨਹੀਂ ਆਈ।

? ਅੱਜ ਜਦੋਂ ਧੜਾਧੜ ਲਿਟਰੇਚਰ ਛਪ ਕੇ ਮਾਰਕੀਟ ਵਿੱਚ ਆ ਰਿਹਾ ਹੈ ਤਾਂ ਤੁਸੀਂ ਇੱਕ ਲੇਖਕ ਦੀ ਪਛਾਣ ਵਿੱਚ ਆਲੋਚਨਾ ਦੇ ਮਹੱਤਵ ਬਾਰੇ ਗੱਲ ਕਰਦੇ ਹੋਏ ਸਮਕਾਲੀ ਆਲੋਚਨਾ ਬਾਰੇ ਆਪਣੀ ਰਾਇ ਦੱਸੋ।

– ਚੰਗੇ ਸਾਹਿਤ ਨੂੰ ਪ੍ਰਚਾਰਨ ਲਈ ਆਲੋਚਨਾ ਦੀ ਹਮੇਸ਼ਾ ਹੀ ਲੋੜ ਰਹੀ ਹੈ। ਇਸੇ ਕਾਰਨ ਆਲੋਚਨਾ ਦਾ ਮਹੱਤਵ ਬਣਿਆ ਰਹਿੰਦਾ ਹੈ।

? ਤੁਹਾਡੀਆਂ ਸਾਹਿਤਕ ਰਚਨਾਵਾਂ ਪ੍ਰਤੀ ਆਲੋਚਕਾਂ ਦਾ ਕੀ ਰਵੱਈਆ ਰਿਹਾ ਹੈ। ਕੀ ਤੁਸੀਂ ਆਪਣੀਆਂ ਰਚਨਾਵਾਂ ਉੱਪਰ ਹੋਈ ਆਲੋਚਨਾ ਤੋਂ ਸੰਤੁਸ਼ਟ ਹੋ? ਇਸ ਬਾਰੇ ਬਿਓਰਾ ਦਿੰਦੇ ਹੋਏ ਸਪੱਸ਼ਟ ਕਰੋ?

– ਸਾਡੇ ਕੋਲ ਪਾਠਕਾਂ ਦੇ ਨਾਲ-ਨਾਲ ਸਿਆਣੇ ਆਲੋਚਕ ਵੀ ਹਨ। ਉਹ ਸਾਹਿਤ ਵੀ ਪੜ੍ਹਦੇ ਹਨ ਅਤੇ ਨੋਟਿਸ ਵੀ ਲੈਂਦੇ ਹਨ। ਅਨੇਕਾਂ ਵਿਦਵਾਨ ਆਲੋਚਕਾਂ ਦੇ ਨਾਂ ਹਨ ਜੋ ਪੰਜਾਬੀ ਕਹਾਣੀ ਦਾ ਗੰਭੀਰਤਾ ਨਾਲ ਨੋਟਿਸ ਲੈਂਦੇ ਹਨ। ਇਨ੍ਹਾਂ ਆਲੋਚਕਾਂ ਨੇ ਨਵੀਂ ਕਹਾਣੀ ਦੇ ਮੁਹਾਂਦਰੇ ਨੂੰ ਪੰਜਾਬੀ ਪਾਠਕਾਂ ਦੇ ਸਾਹਮਣੇ ਰੱਖਿਆ ਹੈ। ਮੇਰੀਆਂ ਰਚਨਾਵਾਂ ਉੱਪਰ ਹੋਈ ਆਲੋਚਨਾ ਤੋਂ ਮੈਂ ਸੰਤੁਸ਼ਟ ਹਾਂ, ਪਰ ਵੱਡੇ ਪੱਧਰ 'ਤੇ ਕੰਮ ਨਹੀਂ ਹੋ ਰਿਹਾ।

? ਮੇਰਾ ਅਗਲਾ ਸੁਆਲ ਸਾਹਿਤ ਦੇ ਭਵਿੱਖ ਸੰਬੰਧੀ ਵਿਆਪਤ ਸਮੱਸਿਆ ਨਾਲ ਹੈ। ਅੱਜ ਜਿੰਨੀ ਵੱਡੀ ਪੱਧਰ 'ਤੇ ਪੰਜਾਬੀ ਸਾਹਿਤ ਰਚਿਆ ਜਾ ਰਿਹਾ ਹੈ ਇਸ ਦੇ ਮੁਕਾਬਲੇ ਪੜ੍ਹਿਆ ਬਹੁਤ ਘੱਟ ਜਾਂਦਾ ਹੈ। ਇਨ੍ਹਾਂ ਪਾਠਕਾਂ ਵਿੱਚੋਂ ਵੀ ਵਧੇਰੇ ਪਾਠਕ ਸਾਹਿਤ ਨਾਲ ਜ਼ਿੰਦਗੀ ਪ੍ਰਤੀ ਕਿਸੇ ਸੂਝ ਮਾਡਲ ਦੀ ਪ੍ਰਾਪਤੀ ਲਈ ਨਹੀਂ ਸਗੋਂ ਰਸਮੀ ਡਿਗਰੀਆਂ ਪ੍ਰਾਪਤੀ ਲਈ ਜੁੜੇ ਹੋਏ ਹਨ ਜੋ ਡਿਗਰੀਆਂ ਨੌਕਰੀਆਂ ਪ੍ਰਾਪਤ ਕਰਨ ਉਪਰੰਤ ਇਸ ਬੌਧਿਕ ਜਗਤ ਨੂੰ ਛੱਡ ਕੇ ਭੌਤਿਕ ਜਗਤ ਤੱਕ ਸੀਮਿਤ ਹੋ ਜਾਂਦੇ ਹਨ। ਲੋੜ ਹੈ ਇਸ ਪੁਸਤਕ ਸਭਿਆਚਾਰ ਪੈਦਾ ਕਰਨ ਦੀ। ਤੁਸੀਂ ਇਸ ਜ਼ਿੰਮੇਵਾਰੀ ਪ੍ਰਤੀ ਕਿੰਨੇ ਕੁ ਚੇਤੰਨ ਹੋ?



– ਮੈਂ ਇਸ ਗੱਲ ਨਾਲ ਸਹਿਮਤ ਨਹੀਂ ਹਾਂ ਕਿ ਸਾਹਿਤ ਪੜ੍ਹਿਆ ਨਹੀਂ ਜਾਂਦਾ। ਅਜਿਹੀ ਹਾਲਤ ਉਸ ਸਾਹਿਤ ਦੀ ਹੈ ਜਿਹੜਾ ਜਾਂ ਤਾਂ ਸਿਰਫ਼ ਯੂਨੀਵਰਸਿਟੀ ਦੀਆਂ ਅਧਿਆਪਨ ਲੋੜਾਂ ਲਈ ਲਿਖਿਆ ਜਾਂਦਾ ਜਾਂ ਸਾਹਿਤ ਦਾ ਹਲਕਾ ਪੱਧਰ। ਜਿਸ ਵਿੱਚ ਉਹ ਸਾਹਿਤ ਨਾ ਹੋਵੇ, ਤੁਕਬੰਦੀ ਜਾਂ ਕੱਚਘਰੜ ਕਹਾਣੀਆਂ। ਸਾਹਿਤ ਉੱਚ ਪਾਏ ਦਾ ਹੋਵੇ। ਲੋਕਾਂ ਦੇ ਸਰੋਕਾਰਾਂ ਨਾਲ ਜੁੜਿਆ ਹੋਵੇ। ਲੋਕ ਸਾਹਿਤ ਪੜ੍ਹਦੇ ਹੀ ਨਹੀਂ ਖ਼ਰੀਦਦੇ ਵੀ ਹਨ। ਜੇ ਦੂਜੀ ਗੱਲ ਹੋਵੇ। ਜਿੰਨਾ ਸਾਹਿਤ ਅੱਜ ਛਪ ਰਿਹਾ ਹੈ, ਇਹ ਛਪੇ ਨਾ। ਪ੍ਰਕਾਸ਼ਕ ਤਾਂ ਖੱਟ ਗਏ ਹਨ। ਰਹੀ ਗੱਲ ਪੁਸਤਕ ਸਭਿਆਚਾਰ ਪੈਦਾ ਕਰਨ ਦੀ। ਅਸੀਂ ਆਪਣੇ ਪਿੰਡਾਂ ਵਿੱਚ ਸੰਸਥਾਵਾਂ ਬਣਾਈਆਂ ਹੋਈਆਂ ਹਨ। ਉਨ੍ਹਾਂ ਵੱਲੋਂ ਪਿੰਡਾਂ ਵਿੱਚ ਮੇਲੇ ਲਾਉਂਦੇ ਹਾਂ। ਨਾਟਕ, ਕੋਰਿਓਗ੍ਰਾਫ਼ੀਆਂ, ਭਾਸ਼ਣ ਵਗ਼ੈਰਾ ਨਾਲ ਕਿਤਾਬਾਂ ਤੇ ਮੈਗ਼ਜ਼ੀਨਾਂ ਦੇ ਸਟਾਲ ਲਗਾਉਂਦੇ ਹਾਂ। ਆਪਣੇ ਪਰਚਿਆਂ ਵਿੱਚ ਕਿਤਾਬਾਂ ਦਾ ਪ੍ਰਚਾਰ ਕਰਦੇ ਹਾਂ। ਵਿਅਕਤੀ ਤੋਂ ਵਿਅਕਤੀ ਤੱਕ ਕਿਤਾਬਾਂ ਦਿੰਦੇ ਹਾਂ।

*(ਇਹ ਮੁਲਾਕਾਤ ਸੰਨ 2004 ਵਿੱਚ ਕੀਤੀ ਗਈ ਸੀ।)*

✪

# ਅੰਤਿਕਾ

ਅਜਮੇਰ ਸਿੱਧੂ ਪੰਜਾਬੀ ਸਾਹਿਤ ਦਾ ਇੱਕ ਅਜਿਹਾ ਕਹਾਣੀਕਾਰ ਹੈ, ਜਿਸ ਨੇ ਆਪਣੇ ਪਹਿਲੇ ਕਹਾਣੀ ਸੰਗ੍ਰਹਿ 'ਨਚੀਕੇਤਾ ਦੀ ਮੌਤ' ਨਾਲ ਹੀ ਆਪਣੀ ਇੱਕ ਵੱਖਰੀ ਪਛਾਣ ਕਾਇਮ ਕਰ ਲਈ ਹੈ। ਨਵੇਂ ਕਥਾਕਾਰ ਜ਼ਿੰਦਗੀ ਦੇ ਸੂਖ਼ਮ ਮਸਲਿਆਂ ਦੀ ਤਹਿ ਵਿੱਚ ਕਾਰਜ ਕਰ ਰਹੇ ਮੂਲ ਪ੍ਰੇਰਕਾਂ ਨੂੰ ਉਭਾਰਨ ਵੱਲ ਵੱਧ ਰੁਚਿਤ ਹਨ। ਇਹ ਲੇਖਕ ਆਰਥਿਕ ਪੱਖੋਂ ਮਜ਼ਬੂਤ ਹੋਣ ਦੇ ਬਾਵਜੂਦ, ਸਭਿਆਚਾਰਕ, ਰਾਜਸੀ ਅਤੇ ਸਮਾਜਕ ਪੱਖੋਂ ਹੁੰਦੇ ਮਾਨਸਿਕ ਸ਼ੋਸ਼ਣ ਨੂੰ ਚਿਤਰਣ ਵੱਲ ਵਧੇਰੇ ਰੁਚਿਤ ਹਨ। ਇਹ ਲੇਖਕ ਹਾਸ਼ੀਏ ਉੱਤੇ ਵਿਚਰ ਰਹੇ ਪਾਤਰਾਂ ਦੀ ਤ੍ਰਾਸਦਿਕ ਹਾਲਤ ਹੀ ਬਿਆਨ ਨਹੀਂ ਕਰਦੇ ਬਲਕਿ ਉਨ੍ਹਾਂ ਵਿੱਚੋਂ ਉੱਭਰਦੀ ਬਾਗੀ ਸੁਰ ਨੂੰ ਵੀ ਦ੍ਰਿਸ਼ਟੀ ਅਧੀਨ ਲਿਆਉਂਦੇ ਹਨ। 'ਹਾਸ਼ੀਆਗ੍ਰਸਤ ਪੰਜਾਬੀ ਮਾਨਸਿਕਤਾ ਦੇ ਬਿਰਤਾਂਤ' ਅਤੇ 'ਮਾਨਸਿਕ ਦਬਾਓ ਦੇ ਬਿਰਤਾਂਤ' ਨੂੰ ਪੰਜਾਬੀ ਦੇ ਕਥਾ-ਸਾਹਿਤ ਦਾ ਮਹੱਤਵਸ਼ੀਲ ਭਾਗ ਬਣਾਉਣਾ ਅਜਮੇਰ ਸਿੱਧੂ ਦਾ ਹੀ ਕੰਮ ਹੈ। ਮਾਨਵੀ ਵਿਹਾਰ ਦੀਆਂ ਗੁੰਝਲਦਾਰ ਪਰਤਾਂ, ਰਿਸ਼ਤਿਆਂ ਦੇ ਬਦਲਦੇ ਹੋਏ ਸਮੀਕਰਨ, ਦਲਿਤ ਚਿੰਤਨ, ਕਾਮ-ਇੱਛਾਵਾਂ ਦੇ ਦਮਨ, ਵਿਸਫ਼ੋਟ ਅਤੇ ਮਨੋ-ਸਮਾਜਕ ਨਤੀਜੇ, ਔਰਤ ਦਮਨ ਅਤੇ ਔਰਤ ਦੁਆਰਾ ਦਮਨ, 1947 ਦੇ ਦੰਗਿਆਂ ਦੇ ਪ੍ਰਭਾਵ ਦੀ ਕਹਾਣੀ, ਜੀਵਨ ਦੇ ਸੱਚ ਅਤੇ ਉਪਦੇਸ਼ਾਤਮਕ ਸੱਚ ਵਿਚਲਾ ਅੰਤਰ, ਭ੍ਰਿਸ਼ਟਾਚਾਰੀ ਸਮਾਜ ਪ੍ਰਤੀ ਰੋਹ, ਮੌਕਾਪ੍ਰਸਤੀ ਅਤੇ ਰਾਜਸੀ ਢੌਂਗ ਆਦਿ ਅਨੇਕ ਸਰੋਕਾਰ ਤੇ ਮਸਲੇ ਆਪਣੇ ਗ਼ਲਪੀ-ਚਿੰਤਨ ਸਹਿਤ ਸਿੱਧੂ ਦੀ ਕਹਾਣੀ ਵਿੱਚ ਪੇਸ਼ ਹੋਏ ਹਨ। ਉਸ ਨੇ ਮਾਨਸਿਕ ਸੰਤਾਪ ਭੋਗਦੇ ਪਾਤਰਾਂ ਨੂੰ ਬਹੁਤ ਸ਼ਿੱਦਤ ਨਾਲ ਚਿਤਰਿਆ ਹੈ। ਵਿਸ਼ੇ ਦੇ ਬਹੁ-ਪਸਾਰਾਂ ਨੂੰ ਦਰਸਾਉਣ ਅਤੇ ਕਹਾਣੀਆਂ ਵਿੱਚ ਵਿਚਾਰਧਾਰਕ/ਤਰਕਸ਼ੀਲ ਸੂਤਰ ਨੂੰ ਪ੍ਰੋਣ ਦਾ ਕੰਮ ਏਨੀ ਸ਼ਿੱਦਤ ਅਤੇ ਜਟਿਲ ਰੂਪ ਵਿੱਚ ਸਿੱਧੂ ਨੇ ਹੀ ਕੀਤਾ ਹੈ।

ਮਿਸਾਲ ਵਜੋਂ ਉਸ ਦੀ ਕਹਾਣੀ 'ਥੇਹ' ਵਿੱਚ ਵਿਸ਼ੇ ਦੇ ਏਨੇ ਪਾਸਾਰ ਪੇਸ਼ ਕੀਤੇ ਗਏ ਹਨ ਕਿ ਕੋਈ ਹੋਰ ਕਹਾਣੀਕਾਰ ਇਨ੍ਹਾਂ ਲਈ ਵੱਖ-ਵੱਖ ਕਹਾਣੀਆਂ ਰਚੀਆਂ ਜਾ ਸਕਦੀਆਂ ਹਨ। ਪੰਜਾਬ ਵਿੱਚ ਭਈਆਂ ਦੀ ਆਮਦ ਅਤੇ ਪੰਜਾਬ ਵਾਸੀਆਂ ਦੇ ਬਾਹਰਲੇ ਮੁਲਕਾਂ ਵਿੱਚ ਚਲੇ ਜਾਣ ਕਾਰਨ ਸਾਡੇ ਆਰਥਿਕ, ਰਾਜਸੀ ਅਤੇ ਸਮਾਜਕ ਜੀਵਨ ਵਿੱਚ ਤਾਂ ਉਨ੍ਹਾਂ ਦਾ ਪ੍ਰਵੇਸ਼ ਸੀ। ਹੁਣ ਇਹ ਪ੍ਰਵੇਸ਼ ਸਾਡੇ ਰਿਸ਼ਤਾ ਨਾਤਾ ਪ੍ਰਣਾਲੀ ਵਿੱਚ ਵੀ ਹੋ ਰਿਹਾ ਹੋਣ ਦਾ ਸੰਕੇਤ ਸ਼ਾਇਦ ਪਹਿਲੀ ਵਾਰ ਸਿੱਧੂ ਨੇ ਹੀ ਦਿਖਾਇਆ ਹੈ। ਪਰਵਾਸ ਦੀ ਸਮੱਸਿਆ, ਘੱਟ ਜ਼ਮੀਨ ਕਾਰਨ ਵਿਆਹ ਨਾ ਹੋਣਾ, ਕਾਮੁਕ ਤ੍ਰਿਪਤੀ ਦਾ ਉਲਾਰ, ਮਜ਼ਬੂਰੀ ਅਧੀਨ ਵੇਸਵਾਗਮਨੀ ਦੀ ਸਮੱਸਿਆ, ਧੀ ਦੇ ਨਾਜਾਇਜ਼ ਸੰਬੰਧ, ਗ਼ਰੀਬੀ ਤੇ ਵੇਸਵਾਗਮਨੀ, ਪੱਛਮੀ ਸਭਿਆਚਾਰ ਦਾ ਖੁੱਲ੍ਹਾ-ਡੁੱਲ੍ਹਾ ਮਾਹੌਲ ਦੂਹਰੇ ਮਿਆਰਾਂ ਵਾਲਾ ਜੀਵਨ, ਅਨੈਤਿਕ ਸੰਬੰਧਾਂ ਕਾਰਨ ਉਪਜੀ ਆਤਮ-ਗਿਲਾਨੀ ਦੀ ਭਾਵਨਾ, ਕੁੜੀਆਂ ਮੁੰਡੇ ਵਿਦੇਸ਼ ਭੇਜਣ ਦੀ ਲਲਕ ਆਦਿ ਅਨੇਕਾਂ ਵਿਸ਼ੇ ਹਨ। ਉਸ ਦੀਆਂ ਬਾਕੀ ਕਹਾਣੀਆਂ ਵੀ ਅਨੇਕ ਮਸਲਿਆਂ ਨੂੰ ਆਪਣੇ ਕਲੇਵਰ 'ਚ ਲੈਂਦੀਆਂ ਹਨ।

ਸਿੱਧੂ ਆਪਣੀ ਵਿਚਾਰਧਾਰਾ ਦਾ ਕੇਂਦਰ ਬਿੰਦੂ ਸਮਾਜੀ, ਰਾਜਸੀ ਅਤੇ ਸਭਿਆਚਾਰਕ ਨਿਘਾਰ ਨੂੰ ਬਣਾਉਂਦਾ ਹੈ। ਵਹਿਮ-ਭਰਮ, ਜੰਤਰ-ਮੰਤਰ, ਟੂਣੇ-ਟਾਮਣ



ਆਦਿ ਵਿੱਚ ਫ਼ਸੇ ਲੋਕਾਂ ਦੀ ਤ੍ਰਾਸਦੀ ਬਿਆਨਦਾ ਹੈ। ਇਨ੍ਹਾਂ ਦੀ ਤ੍ਰਾਸਦਿਕ ਹਾਲਤ ਨੂੰ ਨਾਜਾਇਜ਼ ਦੱਸਦਿਆਂ ਤਰਕਸ਼ੀਲ ਸੂਤਰ ਪੇਸ਼ ਕਰਦਾ ਹੈ। ਇਹ ਵਿਚਾਰਧਰਾਈ/ਤਰਕਸ਼ੀਲ ਸੂਤਰ ਉਸ ਦੀ ਹਰ ਇੱਕ ਕਹਾਣੀ ਵਿੱਚ ਹੀ ਕੰਮ ਕਰਦੇ ਦਿਖਾਈ ਦਿੰਦੇ ਹਨ।

ਮਿਸਾਲ ਵਜੋਂ ਉਸ ਦੀ ਕਹਾਣੀ 'ਬੰਦ ਦਰਵਾਜ਼ਾ' ਹੈ। ਇਸ ਕਹਾਣੀ ਵਿੱਚ ਜਦੋਂ ਡੇਰੇ ਵਿੱਚ ਸੰਗਤ ਜਾਣੀ ਘੱਟ ਹੋ ਜਾਂਦੀ ਹੈ ਤਾਂ ਚੇਲਾ ਆਪਣੇ ਘਰ ਆ ਕੇ ਰਾਤ ਨੂੰ ਉੱਚੀ-ਉੱਚੀ ਹੁੰਗਰੇ ਮਾਰਨੇ ਸ਼ੁਰੂ ਕਰ ਦਿੰਦਾ ਹੈ। ਜਿਸ ਕਾਰਨ ਪਿੰਡ ਵਾਲੇ ਅਗਲੇ ਹੀ ਦਿਨ ਪਿੰਡ ਨੂੰ ਸ਼ਹੀਦਾਂ ਦੇ ਪ੍ਰਕੋਪ ਤੋਂ ਬਚਾਉਣ ਲਈ ਪੁੰਨ-ਦਾਨ ਕਰਨ ਤੁਰ ਪੈਂਦੇ ਹਨ। ਇਸ ਕਹਾਣੀ ਦਾ ਮੁੱਖ ਪਾਤਰ ਅਤੇ ਉਸ ਦਾ ਚਾਚਾ ਰਾਤ ਨੂੰ ਚੇਲੇ ਦੀਆਂ ਨਕਲਾਂ ਲਾਹੁੰਦੇ ਹਨ। ਅਗਲੇ ਹੀ ਦਿਨ ਔਰਤਾਂ ਦੀ ਚਰਚਾ ਲੋਕਾਂ ਦੇ ਅੰਧ-ਵਿਸ਼ਵਾਸ਼ਾਂ ਵਿੱਚ ਗ੍ਰਸੇ ਹੋਣ ਦੀ ਪੁਸ਼ਟੀ ਕਰ ਦਿੰਦੀ ਹੈ।

ਸਿੱਧੂ ਦੁਆਰਾ ਵਰਤੀ ਗਈ ਭਾਸ਼ਾ ਕੇਵਲ ਸੂਚਨਾ ਦੇਣ ਵਾਲੀ ਹੀ ਨਹੀਂ ਬਲਕਿ ਰਚਨਾਤਮਕ ਭਾਸ਼ਾ ਹੈ। ਇਸ ਤੋਂ ਵੀ ਵੱਧ ਉਸ ਦੀ ਭਾਸ਼ਾ-ਚੇਤਨਾ ਨੂੰ ਉਜਾਗਰ ਕਰਨ ਵਾਲਾ ਸਭ ਤੋਂ ਅਹਿਮ ਨੁਕਤਾ ਇਹ ਹੈ ਕਿ ਉਸ ਦੀ ਭਾਸ਼ਾ ਦਾਰਸ਼ਨਿਕ ਸਰੂਪ ਵਾਲੀ ਵੀ ਹੈ। ਸਿੱਧੂ ਦੇ ਪਾਤਰ ਜਦੋਂ ਬੋਲਦੇ ਹਨ ਤਾਂ ਉਨ੍ਹਾਂ ਦੀ ਭਾਸ਼ਾ ਨਾਲ ਸਿਰਫ਼ ਉਨ੍ਹਾਂ ਦੇ ਵਿਅਕਤਿਤਵ ਦਾ ਅਕਸ ਹੀ ਨਹੀਂ ਉੱਘੜਦਾ, ਬਲਕਿ ਵਸਤੂ-ਸਥਿਤੀ ਦੇ ਲੁਕਵੇਂ ਰਹੱਸਾਂ ਦਾ ਸਾਕਾਰੀਕਰਨ ਵੀ ਹੁੰਦਾ ਹੈ।

ਅਜਮੇਰ ਸਿੱਧੂ ਦੀਆਂ ਕਹਾਣੀਆਂ ਦੇ ਪਾਤਰ ਇੱਕ ਬਾਗੀ ਸੁਰ ਰੱਖਦੇ ਹਨ। ਉਹ ਉਨ੍ਹਾਂ ਨੂੰ ਸੰਘਰਸ਼ ਕਰਦੇ ਰਹਿਣ ਲਈ ਪ੍ਰੇਰਿਤ ਕਰਦਾ ਹੈ। ਮਿਸਾਲ ਵਜੋਂ 'ਦਿੱਲੀ ਦੇ ਕਿੰਗਰੇ' ਕਹਾਣੀ ਦਾ ਪਾਤਰ 'ਯੋਧਾ ਸਿੰਘ' ਆਖ਼ਰੀ ਦਮ ਤੱਕ ਆਪਣੀ ਲੜਾਈ ਜਾਰੀ ਰੱਖਦਾ ਹੈ। ਉਸ ਦੇ ਪਾਤਰ ਆਪਣੇ ਹੱਕਾਂ ਲਈ ਲੜਦੇ ਤਾਂ ਹਨ, ਪਰ ਕਈ ਵਾਰ ਸਭਿਆਚਾਰਕ ਸੰਕੁਚਿਤਾ ਕਾਰਨ ਮਾਨਸਿਕ ਰੋਗੀ ਹੋ ਜਾਂਦੇ ਹਨ।

ਕਿਸੇ ਵੀ ਰਚਨਾਕਾਰ ਦੀ ਰਚਨਾ ਦੇ ਮੁੱਖ ਤੌਰ 'ਤੇ ਦੋ ਪੱਖ ਹੁੰਦੇ ਹਨ : ਪਹਿਲਾ ਇਹ ਕਿ ਉਹ ਕੀ ਕਹਿਣਾ ਚਾਹੁੰਦਾ ਹੈ ਅਤੇ ਦੂਜਾ ਇਹ ਕਿ ਉਹ ਆਪਣੀ ਗੱਲ ਕਿਵੇਂ ਕਹਿੰਦਾ ਹੈ। ਜੇ ਪਹਿਲੇ ਪੱਖ ਦਾ ਸੰਬੰਧ ਅਨੁਭਵ ਨਾਲ ਹੈ ਤਾਂ ਦੂਜੇ ਦਾ ਸੰਚਾਰ ਜੁਗਤਾਂ ਨਾਲ। ਹਰੇਕ ਬਿਰਤਾਂਤਕਾਰ, ਬਿਰਤਾਂਤ ਸਿਰਜਣ ਲਈ ਵੱਖ-ਵੱਖ ਵਿਧੀਆਂ ਦਾ ਸਹਾਰਾ ਲੈਂਦਾ ਹੈ। ਕਥਾ-ਜੁਗਤਾਂ ਦੀ ਨਿਵੇਕਲੀ ਵਰਤੋਂ ਤੋਂ ਹੀ ਕਿਸੇ ਬਿਰਤਾਂਤਕਾਰ ਦੀ ਵਿਲੱਖਣਤਾ ਨੂੰ ਪਛਾਣਿਆ ਜਾਂਦਾ ਹੈ। ਇਸ ਪੱਖੋਂ ਅਜਮੇਰ ਸਿੱਧੂ ਨੂੰ ਪੰਜਾਬੀ ਕਹਾਣੀ ਦੇ ਖੇਤਰ ਵਿੱਚ ਵਿਲੱਖਣ ਕਿਹਾ ਜਾ ਸਕਦਾ ਹੈ। ਉਸ ਨੇ ਕਹਾਣੀ-ਰੂਪਾਕਾਰ ਵਿੱਚ ਨਵੇਂ ਤਜ਼ਰਬੇ ਕੀਤੇ ਹਨ। ਉਸ ਦੀ ਵਿਅੰਗ ਜੁਗਤ ਦੀਆਂ ਡੂੰਘੀਆਂ ਸੰਭਾਵਨਾਵਾਂ ਨੂੰ ਉਸ ਦੀਆਂ ਰਚਨਾਵਾਂ ਵਿੱਚ ਦੇਖਿਆ ਜਾ ਸਕਦਾ ਹੈ। ਉਸ ਦੇ ਪਾਤਰ ਜੇਕਰ ਮੌਜੂਦਾ ਸਿਸਟਮ ਦਾ ਸ਼ਿਕਾਰ ਵੀ ਹੋ ਜਾਂਦੇ ਹਨ ਤਾਂ ਵੀ ਆਪਣੀ ਹੋਂਦ ਨੂੰ ਬਰਕਰਾਰ ਰੱਖਣ ਲਈ ਤਰੱਦਦ ਕਰਦੇ ਹਨ। ਸਿੱਧੂ ਦਾ ਬਾਕੀ ਲੇਖਕਾਂ ਨਾਲੋਂ ਫ਼ਰਕ ਵੀ ਇਹੀ ਹੈ ਕਿ ਉਹ ਵਿਅਕਤੀ ਦੇ ਸੰਤਾਪਗ੍ਰਸਤ ਹੋਣ 'ਤੇ ਵੀ ਸੰਘਰਸ਼ ਕਰਨ ਦੀਆਂ ਸਥਿਤੀਆਂ ਬਣਾਈ ਰੱਖਦਾ ਹੈ। ਉਸ ਦੇ ਪਾਤਰ ਇਨ੍ਹਾਂ ਸਮੱਸਿਆਵਾਂ ਵਿੱਚੋਂ ਨਿਕਲਣ ਲਈ ਰਾਹ ਲੱਭਦੇ ਰਹਿੰਦੇ ਹਨ।

ਸਿੱਧੂ ਆਪਣੀਆਂ ਕਹਾਣੀਆਂ ਵਿੱਚ ਵਿਗਿਆਨਕ ਵਿਧੀਆਂ ਦੀ ਪੇਸ਼ਕਾਰੀ ਬਾਖ਼ੂਬੀ ਕਰਦਾ ਹੈ। 'ਦਿੱਲੀ ਦੇ ਕਿੰਗਰੇ' ਕਹਾਣੀ ਵਿੱਚ ਜੀਨਜ਼ ਸੰਬੰਧੀ ਗੱਲ, 'ਖ਼ੂਹ

ਗਿੜਦਾ ਹੈ' ਵਿੱਚ ਕੈਪ ਤੇ ਚਿੱਪ, ਡਾਇਨਾਸੌਰ ਦੀ ਆਮਦ, ਰਸਾਇਣੀ ਭਾਸ਼ਾ ਦਾ ਅਨੁਵਾਦ ਕਰਨਾ ਆਦਿ।

ਸਿੱਧੂ ਦੀਆਂ ਵਧੇਰੇ ਕਹਾਣੀਆਂ ਆਤਮ-ਕਥਾਤਮਕ ਸ਼ੈਲੀ ਵਿੱਚ ਪੇਸ਼ ਕੀਤੀਆਂ ਗਈਆਂ ਹਨ। ਸਿੱਧੂ ਨੂੰ ਕਹਾਣੀ ਕਹਿਣ ਦੀ ਜਾਚ ਹੈ। ਗੱਲਾਂ ਵਿੱਚੋਂ ਗੱਲ ਨਿੱਕਲਦੀ ਹੈ। ਵਾਰਤਾਲਾਪ ਵਿੱਚ ਰੌਚਿਕਤਾ ਬਣੀ ਰਹਿੰਦੀ ਹੈ। ਉਸ ਦੀ ਵਾਰਤਾਲਾਪ ਵਧੇਰੇ ਯਥਾਰਥ ਦੇ ਨੇੜੇ ਹੈ। ਸਿੱਧੂ ਦੀ ਸ਼ੈਲੀ ਵਿੱਚ ਵਿਦਵਤਾ ਤੇ ਅੰਤਾਂ ਦੀ ਵਿਆਪਕਤਾ ਮਿਲਦੀ ਹੈ। ਉਸ ਦੀਆਂ ਕਹਾਣੀਆਂ ਵਿੱਚ ਵਿਭਿੰਨ ਸ਼ੈਲੀਗਤ ਸੂਤਰਾਂ ਦੀ ਵਰਤੋਂ ਕੀਤੀ ਮਿਲਦੀ ਹੈ। ਉਸ ਦੀਆਂ ਕਹਾਣੀਆਂ ਘਟਨਾ-ਪ੍ਰਧਾਨ ਹਨ, ਜਿਸ ਕਰ ਕੇ ਉਸ ਦੀ ਸ਼ੈਲੀ ਬਿਆਨੀਆਂ ਗੁਣ ਦੀ ਧਾਰਨੀ ਬਣ ਜਾਂਦੀ ਹੈ। ਸਿੱਧੂ ਜੋ ਕੁਝ ਕਹਿਣਾ ਚਾਹੁੰਦਾ ਹੈ ਬੇਝਿਜਕ ਕਹਿੰਦਾ ਹੈ। ਉਸ ਦੇ ਪਾਤਰਾਂ ਦੇ ਬੋਲ ਉਨ੍ਹਾਂ ਦੀ ਸ਼ਖ਼ਸੀਅਤ ਮੁਤਾਬਿਕ ਹੀ ਚੁਣੇ ਜਾਂਦੇ ਹਨ। ਉਸ ਦੀ ਸ਼ਬਦ-ਚੋਣ ਵੀ ਢੁੱਕਵੀਂ ਹੈ।

ਸਿੱਧੂ ਅਗਾਂਹਵਧੂ ਵਿਚਾਰਧਾਰਾ ਦਾ ਧਾਰਨੀ ਹੈ। ਅਜੋਕੇ ਪੂੰਜੀਵਾਦੀ ਦੌਰ ਵਿੱਚ ਜਦੋਂ ਮਨੁੱਖ ਆਰਥਿਕ ਸਾਧਨ ਜਟਾਉਣ ਦੀ ਹੋੜ ਵਿੱਚ ਸ਼ਾਮਿਲ ਹੋ ਗਿਆ ਹੈ। ਵਿਗਿਆਨ ਤਰੱਕੀ ਦੀਆਂ ਸਿਖ਼ਰਾਂ 'ਤੇ ਹੈ। ਰਾਜਸੀ ਸਮਾਜਕ ਖੇਤਰ ਵੀ ਢੌਂਗ ਅਤੇ ਭ੍ਰਿਸ਼ਟਾਚਾਰ ਦਾ ਸ਼ਿਕਾਰ ਹੋ ਰਿਹਾ ਹੈ ਤਾਂ ਉਹ ਸਭਿਆਚਾਰਕ ਕੰਗਾਲੀ ਤੋਂ ਮੁਕਤ ਹੋਣ ਦਾ ਰਾਹ ਲੱਭਣ ਦੀ ਕੋਸ਼ਿਸ਼ ਵਿੱਚ ਹੈ ਤਾਂ ਜੋ ਵਿਅਕਤੀ ਮਾਨਸਿਕ ਸੰਤਾਪ ਤੋਂ ਮੁਕਤੀ ਪਾ ਸਕੇ। ਉਸ ਦੀ ਵਿਚਾਰਧਾਰਾ ਲੋਕ-ਪੱਖੀ ਹੈ। ਅਜਿਹੀ ਵਿਚਾਰਧਾਰਾ ਹੀ ਆਵਾਮ ਨੂੰ ਉਨ੍ਹਾਂ ਦੀਆਂ ਮੁਸੀਬਤਾਂ ਅਤੇ ਸਮੱਸਿਆਵਾਂ ਵਿੱਚੋਂ ਨਿਕਲਣ ਲਈ ਪ੍ਰੇਰਨਾਸ੍ਰੋਤ ਬਣਦੀ ਹੈ। ਇਸੇ ਪ੍ਰੇਰਨਾਸ੍ਰੋਤ ਦੀ ਰੌਸ਼ਨੀ ਵਿੱਚ ਹੀ ਇੱਕ ਨਰੋਏ ਸਮਾਜ ਦੀ ਸਥਾਪਨਾ ਹੋ ਸਕਦੀ ਹੈ।

ਸਾਰੰਸ਼ ਰੂਪ ਵਿੱਚ ਕਿਹਾ ਜਾ ਸਕਦਾ ਹੈ ਕਿ ਅਜਮੇਰ ਸਿੱਧੂ ਸਮਕਾਲੀ ਪੰਜਾਬੀ ਕਹਾਣੀਕਾਰਾਂ ਦੁਆਰਾ ਲਿਖੀ ਜਾ ਰਹੀ ਕਹਾਣੀ ਦੀ ਪ੍ਰਤੀਨਿਧਤਾ ਕਰਦਾ ਹੈ। ਉਸ ਦੀਆਂ ਕਹਾਣੀਆਂ ਦੇ ਥੀਮਿਕ ਪਾਸਾਰ, ਬਿਰਤਾਂਤਕ-ਜੁਗਤਾਂ ਅਤੇ ਵਿਚਾਰਧਾਰਕ ਪੱਖ ਸਮਕਾਲੀ ਪੰਜਾਬੀ ਕਹਾਣੀ ਦਾ ਪ੍ਰਤੀਨਿਧਤਵ ਕਰਦੇ ਹਨ।

✪



# ਪੁਸਤਕ ਸੂਚੀ

ਉੱਪਲ, ਸਵਿੰਦਰ ਸਿੰਘ (ਡਾ.) ਪੰਜਾਬੀ ਕਹਾਣੀ ਸਰੂਪ : ਸਿਧਾਂਤ ਤੇ ਵਿਕਾਸ, ਪਟਿਆਲਾ : ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, 1995

– ਉਹੀ – ਪੰਜਾਬੀ ਕਹਾਣੀਕਾਰ, ਨਵੀਂ ਦਿੱਲੀ : ਪੁਸ਼ਪ ਪ੍ਰਕਾਸ਼ਨ, 1970

– ਉਹੀ – ਪੰਜਾਬੀ ਕਹਾਣੀ : ਪੁਨਰ ਮੁਲੰਕਣ, ਦਿੱਲੀ : ਆਰਸੀ ਪਬਲਿਸ਼ਰਜ਼, 1999

ਓਸ਼ੋ ਭਾਰਤ ਦੇ ਭਖਦੇ ਮਸਲੇ, ਲੁਧਿਆਣਾ : ਜ਼ੋਰਬਾ ਪਬਲੀਕੇਸ਼ਨ, 1996

ਅਮਰਜੀਤ ਕੌਰ ਪੰਜਾਬੀ ਨਿੱਕੀ ਕਹਾਣੀ : ਸਿਧਾਂਤ ਤੇ ਵਿਕਾਸ, ਅੰਮ੍ਰਿਤਸਰ : ਰੂਹੀ ਪ੍ਰਕਾਸ਼ਨ, 1999

ਅਰਸ਼ੀ, ਗੁਰਚਰਨ ਸਿੰਘ ਸਮੀਖਿਆ ਦ੍ਰਿਸ਼ਟੀਆਂ, ਦਿੱਲੀ : ਆਰਸੀ ਪਬਲਿਸ਼ਰਜ਼, 1998

ਇੰਦਰਪ੍ਰੀਤ ਕੌਰ (ਡਾ.) ਪੰਜਾਬੀ ਨਾਵਲ ਦਾ ਵਿਚਾਰਧਾਰਾਈ ਅਧਿਐਨ, ਦਿੱਲੀ : ਮਨਪ੍ਰੀਤ ਪ੍ਰਕਾਸ਼ਨ, 2003

ਸਕਸੈਨਾ, ਬਾਬੂ ਰਾਮ ਭਾਸ਼ਾ ਵਿਗਿਆਨ, ਪਟਿਆਲਾ : ਭਾਸ਼ਾ ਵਿਭਾਗ ਪੰਜਾਬ, 1998

ਸਰਬਜੀਤ ਸਿੰਘ (ਡਾ.) ਪੰਜਾਬੀ ਆਲੋਚਨਾ : ਵਿਚਾਰਧਾਰਕ ਪਰਿਪੇਖ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 1999

ਸਿੱਧੂ, ਅਜਮੇਰ ਨਚੀਕੇਤਾ ਦੀ ਮੌਤ, ਬਰਨਾਲਾ : ਤਰਕਭਾਰਤੀ ਪ੍ਰਕਾਸ਼ਨ, 1998

– ਉਹੀ – ਚਮਤਕਾਰਾਂ ਦੀ ਦੁਨੀਆ, ਬਰਨਾਲਾ : ਤਰਕਭਾਰਤੀ ਪ੍ਰਕਾਸ਼ਨ, 2000

– ਉਹੀ – ਖੂਹ ਗਿੜਦਾ ਹੈ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2004

– ਉਹੀ – ਖੁਸ਼ਕ ਅੱਖ ਦਾ ਖ਼ਾਬ, ਬਰਨਾਲਾ : ਤਰਕਭਾਰਤੀ ਪ੍ਰਕਾਸ਼ਨ, 2013

ਸਿੱਧੂ, ਗੁਰਮੇਲ ਸਿੰਘ ਜੀਵਨ ਅਤੇ ਇਨਸਾਨੀ ਕਲੋਨਜ਼, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2004

ਸੇਖੋਂ, ਸੰਤ ਸਿੰਘ ਕਹਾਣੀ ਸ਼ਾਸਤਰ, ਚੰਡੀਗੜ੍ਹ : ਲੋਕਗੀਤ ਪ੍ਰਕਾਸ਼ਨ, 1991

ਸੰਧੂ, ਸਤਿਨਾਮ ਸਿੰਘ (ਸੰਪਾ.) ਪੰਜਾਬੀ ਗ਼ਲਪ : ਸਿਰਜਣ ਤੇ ਸਮੀਖਿਆ,

| | |
|---|---|
| | ਪਟਿਆਲਾ : ਮਦਾਨ ਪਬਲਿਸ਼ਰਜ਼, 2000 |
| ਸੰਧੂ, ਵਰਿਆਮ ਸਿੰਘ (ਸੰਪਾ.) | ਪੰਜਾਬੀ ਕਹਾਣੀ ਆਲੋਚਨਾ : ਰੂਪ ਤੇ ਰੁਝਾਨ, ਚੰਡੀਗੜ੍ਹ : ਪੰਜਾਬੀ ਸਾਹਿਤ ਅਕਾਦਮੀ |
| ਹਰਿਭਜਨ ਸਿੰਘ | ਸਾਹਿਤ ਅਧਿਐਨ, ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ, 2002 |
| – ਉਹੀ – | ਅਧਿਐਨ ਤੇ ਅਧਿਆਪਨ, ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ, 2002 |
| – ਉਹੀ – | ਸਾਹਿਤ ਵਿਗਿਆਨ, ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ, 2002 |
| ਹਿਤਪ੍ਰੀਤ ਕੌਰ | ਸੰਤ ਸਿੰਘ ਸੇਖੋਂ ਦੀ ਕਹਾਣੀ ਚੇਤਨਾ, ਚੰਡੀਗੜ੍ਹ : ਲੋਕਗੀਤ ਪ੍ਰਕਾਸ਼ਨ, 2002 |
| ਕਰਮਜੀਤ ਸਿੰਘ (ਡਾ.) | ਆਧੁਨਿਕ ਪੰਜਾਬੀ ਕਾਵਿ-ਧਾਰਾਵਾਂ ਦੇ ਵਿਚਾਰਧਾਰਾਈ ਆਧਾਰ, ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ, 1994 |
| ਕਰਾਂਤੀਪਾਲ (ਸੰਪਾ.) | ਪੰਜਾਬੀ ਕਹਾਣੀ : ਇੱਕ ਸੰਵਾਦ : ਦਿੱਲੀ : ਨੈਸ਼ਨਲ ਬੁੱਕ ਡਿਪੋ, 2002 |
| ਕੁਲਜੀਤ ਕੌਰ | ਸੁਜਾਨ ਸਿੰਘ ਦੀ ਕਹਾਣੀ ਚੇਤਨਾ, ਚੰਡੀਗੜ੍ਹ : ਰਘੁਬੀਰ ਰਚਨਾ ਪ੍ਰਕਾਸ਼ਨ, 1997 |
| ਕੇਸਰ, ਕੇਸਰ ਸਿੰਘ | ਸਾਹਿਤ ਖੋਜ ਅਤੇ ਸਾਹਿਤ ਆਲੋਚਨਾ, ਚੰਡੀਗੜ੍ਹ : ਰਘੁਬੀਰ ਰਚਨਾ ਪ੍ਰਕਾਸ਼ਨ, 1984 |
| ਕੇਸਰ, ਜਸਬੀਰ ਕੌਰ | ਔਰਤ ਆਜ਼ਾਦ ਹੈ?, ਚੰਡੀਗੜ੍ਹ : ਲੋਕਗੀਤ ਪ੍ਰਕਾਸ਼ਨ, 2005 |
| ਗਿੱਲ, ਤੇਜਵੰਤ ਮਾਨ (ਸੰਪਾ.) | ਪ੍ਰੇਮ ਪ੍ਰਕਾਸ਼ ਦੀ ਕਥਾ ਦਾ ਅੰਤਰ ਬੋਧ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2003 |
| ਗੁਰਦਿਆਲ ਸਿੰਘ | ਸ਼ਿਵ ਕੁਮਾਰ : ਇੱਕ ਅਧਿਐਨ, ਅੰਮ੍ਰਿਤਸਰ : ਲਾਕਟ ਪ੍ਰਿਟਰਜ਼, 1979 |
| ਘੁੰਮਣ, ਬਿਕਰਮ ਸਿੰਘ | ਪੰਜਾਬੀ ਨਿੱਕੀ ਕਹਾਣੀ : ਸਿਧਾਂਤ, ਸਰੂਪ ਤੇ ਵਿਕਾਸ, ਲੁਧਿਆਣਾ : ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੋਸਾਇਟੀ ਮਿਲਟਿਡ, 1989 |
| ਚੰਦੀ, ਗੁਰਦੇਵ ਸਿੰਘ (ਡਾ.) | ਗਲਪ-ਪ੍ਰਵਚਨ, ਪਟਿਆਲਾ : ਰਿਸ਼ਮ ਪ੍ਰਕਾਸ਼ਨ, 2001 |
| ਜੋਸ਼ੀ, ਜੀਤ ਸਿੰਘ | ਪੰਜਾਬੀ ਕਹਾਣੀ : ਬਦਲਦੇ ਪਰਿਪੇਖ, ਅੰਮ੍ਰਿਤਸਰ : ਵਾਰਿਸ ਸ਼ਾਹ ਫ਼ਾਊਂਡੇਸ਼ਨ, 1997 |
| – ਉਹੀ – | ਨਿੱਕੀ ਕਹਾਣੀ ਦਾ ਸਿਧਾਂਤ, ਪਟਿਆਲਾ : ਮਦਾਨ ਪਬਲੀਕੇਸ਼ਨ, 2003 |
| ਟਿਵਾਣਾ, ਦਲੀਪ ਕੌਰ (ਡਾ.) | ਕਹਾਣੀ ਕਲਾ ਤੇ ਮੇਰਾ ਅਨੁਭਵ, ਪਟਿਆਲਾ : ਭਾਸ਼ਾ ਵਿਭਾਗ ਪੰਜਾਬ, 1997 |





| | |
|---|---|
| ਡੀ.ਪੀ. ਸਿੰਘ (ਡਾ.) | ਭਵਿੱਖ ਦੀ ਪੈੜ, ਅੰਮ੍ਰਿਤਸਰ : ਸਿੰਘ ਬ੍ਰਦਰਜ਼, 2003 |
| ਤਸਨੀਮ ਨਿਰੰਜਨ | ਪੰਜਾਬੀ ਨਾਵਲ ਦਾ ਮੁਹਾਂਦਰਾ, ਦਿੱਲੀ : ਆਰਸੀ ਪਬਲਿਸ਼ਰਜ਼, 1995 |
| ਤਰਸ਼ਿੰਦਰ ਕੌਰ | ਕਹਾਣੀਕਾਰ ਗੁਰਚਰਨ ਚਾਹਲ ਭੀਖੀ ਦਾ ਰਚਨਾ ਵਿਵੇਕ, ਅੰਮ੍ਰਿਤਸਰ : ਵਾਰਿਸ ਸ਼ਾਹ ਫ਼ਾਊਂਡੇਸ਼ਨ, 2003 |
| ਤਰਸੇਮ | ਰੂ-ਬ-ਰੂ, ਪਟਿਆਲਾ : ਟਵੈਂਟੀ ਫ਼ਸਟ ਸੈਂਚਰੀ ਪਬਲੀਕੇਸ਼ਨ, 2004 |
| ਤਰਨਜੀਤ ਕੌਰ | ਆਧੁਨਿਕ ਪੰਜਾਬੀ ਕਹਾਣੀ ਵਿੱਚ ਯਥਾਰਥਵਾਦ, ਦਿੱਲੀ : ਵੈੱਲਵਿਸ਼ ਪਬਲਿਸ਼ਰਜ਼, 2001 |
| ਥਿੰਦ, ਸੁਖਪਾਲ ਸਿੰਘ (ਡਾ.) | ਬਿਰਤਾਂਤ ਸ਼ਾਸਤਰ : ਉੱਤਰ-ਆਧੁਨਿਕ ਪਰਿਪੇਖ, ਦਿੱਲੀ : ਮਨਪ੍ਰੀਤ ਪ੍ਰਕਾਸ਼ਨ, 2002 |
| ਥਿੰਦ, ਕਰਨੈਲ ਸਿੰਘ (ਸੰਪਾ.) | ਸਾਹਿਤ ਅਧਿਐਨ ਪ੍ਰਣਾਲੀਆਂ, ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ, ਦੂਜਾ ਸੰਸਕਰਣ, 1993 |
| ਦਿਲਜੀਤ ਸਿੰਘ (ਡਾ.) | ਪੰਜਾਬੀ ਕਹਾਣੀ : ਅੰਦਰਵਰਤੀ ਅਧਿਐਨ, ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ, 2003 |
| ਧਨਵੰਤ ਕੌਰ (ਡਾ.) | ਆਧੁਨਿਕ ਪੰਜਾਬੀ ਕਹਾਣੀ : ਬਿਰਤਾਂਤ ਸ਼ਾਸਤਰੀ ਅਧਿਐਨ, ਦਿੱਲੀ : ਆਰਸੀ ਪਬਲੀਕੇਸ਼ਨ, 1994 |
| – ਉਹੀ – | ਪੰਜਾਬੀ ਕਹਾਣੀ ਸ਼ਾਸਤਰ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2000 |
| ਧਾਲੀਵਾਲ, ਬਲਦੇਵ ਸਿੰਘ | ਆਧੁਨਿਕ ਪੰਜਾਬੀ ਕਹਾਣੀ : ਦ੍ਰਿਸ਼ਟੀਮੂਲਕ ਪਰਿਪੇਖ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 1999 |
| – ਉਹੀ – | ਪੰਜਾਬੀ ਕਹਾਣੀ ਦੀ ਇੱਕ ਸਦੀ : ਇਤਿਹਾਸਮੂਲਕ ਪ੍ਰਵਚਨ, ਅੰਮ੍ਰਿਤਸਰ : ਰਵੀ ਸਾਹਿਤ ਪ੍ਰਕਾਸ਼ਨ, 2002 |
| – ਉਹੀ – | ਪੰਜਾਬੀ ਕਹਾਣੀ ਸਮੀਖਿਆ : ਤੱਥ ਅਤੇ ਸੰਵਾਦ, ਦਿੱਲੀ : ਮਨਪ੍ਰੀਤ ਪ੍ਰਕਾਸ਼ਨ, 2003 |
| ਨੂਰ, ਸਤਿੰਦਰ ਸਿੰਘ (ਡਾ.) | ਵਿਚਾਰਧਾਰਾ-ਸਾਹਿਤ-ਸਭਿਆਚਾਰ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2001 |
| – ਉਹੀ – | ਸਾਹਿਤ ਵਿੱਚ ਦਲਿਤ ਚੇਤਨਾ, ਦਿੱਲੀ : ਸਾਹਿਤ ਅਕਾਦਮੀ, 2004 |
| ਨੇਕੀ, ਜਸਵੰਤ ਸਿੰਘ | ਅਚੇਤਨ ਦੀ ਲੀਲ੍ਹਾ, ਅੰਮ੍ਰਿਤਸਰ : ਗੁਰੂ ਨਾਨਕ ਦੇਵ ਯੂਨੀਵਰਸਿਟੀ, 1998 |
| ਫ਼ਰਾਇਡ ਸਿਗਮੰਡ | ਮਨੋਵਿਸ਼ਲੇਸ਼ਣ, (ਅਨੁ.) ਹਰਜੀਤ ਸਿੰਘ ਮਾਂਗਟ, ਬਰਨਾਲਾ : ਤਰਕਭਾਰਤੀ ਪ੍ਰਕਾਸ਼ਨ, 2001 |
| – ਉਹੀ – | ਪ੍ਰਮਾਤਮਾ ਦੀ ਉਤਪਤੀ ਤੇ ਇਸ ਭਰਮ ਦਾ ਭਵਿੱਖ, |

| | |
|---|---|
| | (ਅਨੁ.) ਹਰਜੀਤ ਸਿੰਘ ਮਾਂਗਟ, ਬਰਨਾਲਾ : ਤਰਕਭਾਰਤੀ ਪ੍ਰਕਾਸ਼ਨ, 2002 |
| – ਉਹੀ – | ਸਭਿਅਤਾ ਵਰ ਕਿ ਸਰਾਪ, (ਅਨੁ.) ਹਰਜੀਤ ਸਿੰਘ ਮਾਂਗਟ, ਬਰਨਾਲਾ : ਤਰਕਭਾਰਤੀ ਪ੍ਰਕਾਸ਼ਨ, 2002 |
| – ਉਹੀ – | ਰਚਨਾਤਮਕ ਸਾਹਿਤ ਅਤੇ ਮਨੋਵਿਸ਼ਲੇਸ਼ਣ, (ਅਨੁ.) ਹਰਜੀਤ ਸਿੰਘ ਮਾਂਗਟ, ਬਰਨਾਲਾ : ਤਰਕਭਾਰਤੀ ਪ੍ਰਕਾਸ਼ਨ, 2003 |
| – ਉਹੀ – | ਪੈਗੰਬਰ ਮੂਸਾ ਅਤੇ ਇੱਕ-ਈਸ਼ਵਰਵਾਦ, (ਅਨੁ.) ਹਰਜੀਤ ਸਿੰਘ ਮਾਂਗਟ, ਬਰਨਾਲਾ : ਤਰਕਭਾਰਤੀ ਪ੍ਰਕਾਸ਼ਨ,2003 |
| ਫ਼ਰੈਂਕ, ਗੁਰਬਖ਼ਸ਼ ਸਿੰਘ (ਡਾ.) | ਨਿੱਕੀ ਕਹਾਣੀ ਅਤੇ ਪੰਜਾਬੀ ਨਿੱਕੀ ਕਹਾਣੀ, ਲੁਧਿਆਣਾ : ਪੰਜਾਬੀ ਰਾਈਟਰਜ਼ ਕੋਆਪਰੇਟਿਵ ਸੋਸਾਇਟੀ ਲਿਮਟਿਡ, 1988 |
| ਬਿੰਦਰਾ, ਜਸਵਿੰਦਰ ਕੌਰ (ਡਾ.) | ਮਨੋਵਿਗਿਆਨ ਅਤੇ ਪੰਜਾਬੀ ਕਹਾਣੀ, ਚੰਡੀਗੜ੍ਹ : ਲੋਕਗੀਤ ਪ੍ਰਕਾਸ਼ਨ, 2005 |
| ਭੱਟੀ, ਸੁਰਜੀਤ ਸਿੰਘ | ਵਾਦ-ਚਿੰਤਨ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2004 |
| ਭਾਟੀਆ, ਹਰਿਭਜਨ ਸਿੰਘ | ਪੰਜਾਬੀ ਗਲਪ : ਸੰਵਾਦ ਤੇ ਸਮੀਖਿਆ, ਅੰਮ੍ਰਿਤਸਰ : ਵਾਰਿਸ਼ ਸ਼ਾਹ ਫ਼ਾਊਂਡੇਸ਼ਨ, 2001 |
| ਭੀਮ ਇੰਦਰ ਸਿੰਘ (ਡਾ.) | ਆਧੁਨਿਕ ਪੰਜਾਬੀ ਕਹਾਣੀ : ਸਿਆਸੀ ਪਰਿਪੇਖ, ਜਲੰਧਰ : ਕੁਕਨੁਸ ਪ੍ਰਕਾਸ਼ਨ, 2002 |
| – ਉਹੀ – | ਮਾਰਕਸਵਾਦ, ਨਵ-ਮਾਰਕਸਵਾਦ ਅਤੇ ਉੱਤਰ-ਆਧੁਨਿਕਤਾਵਾਦ, ਬਰਨਾਲਾ : ਤਰਕਭਾਰਤੀ ਪ੍ਰਕਾਸ਼ਨ, 2004 |
| ਭੁੱਲਰ, ਜਸਬੀਰ | ਗੁਫ਼ਤਗੂ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2001 |
| ਯਾਕੂਤ, ਓ | ਅਫ਼ਲਾਤੂਨ ਤੋਂ ਲੈਨਿਨ ਤੱਕ ਫ਼ਲਸਫ਼ੇ ਦਾ ਇਤਿਹਾਸ, ਚੰਡੀਗੜ੍ਹ ; ਪੰਜਾਬ ਬੁੱਕ ਸੈਂਟਰ, 1986 |
| ਰਘੂਬੀਰ ਸਿੰਘ (ਡਾ.) | ਮੁਲਾਕਾਤਾਂ, ਅੰਮ੍ਰਿਤਸਰ : ਰਵੀ ਸਾਹਿਤ ਪ੍ਰਕਾਸ਼ਨ, 1988 |
| ਰਜਨੀਸ਼ ਬਹਾਦਰ ਸਿੰਘ (ਡਾ.) | ਗਲਪ ਅਧਿਐਨ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 1999 |
| – ਉਹੀ – | ਅਜੋਕੀ ਪੰਜਾਬੀ ਕਹਾਣੀ : ਕਥਾ ਪ੍ਰਵਚਨ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2003 |
| – ਉਹੀ – (ਸੰਪਾ.) | ਆਦਿ ਕੁਆਰੀ ਤੇ ਹੋਰ ਕਹਾਣੀਆਂ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2004 |
| – ਉਹੀ – (ਸੰਪਾ.) | ਪ੍ਰੇਮ ਪ੍ਰਕਾਸ਼ ਦੀਆਂ ਕਹਾਣੀਆਂ ਦਾ ਪਾਠਗਤ ਅਧਿਐਨ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2005 |





| | |
|---|---|
| – ਉਹੀ – | ਸਮਕਾਲੀ ਪੰਜਾਬੀ ਕਹਾਣੀ : ਪਾਠਗਤ ਅਧਿਐਨ, ਲੁਧਿਆਣਾ : ਚੇਤਨਾ ਪ੍ਰਕਾਸ਼ਨ, 2005 |
| ਰਮਿੰਦਰ ਕੌਰ (ਸੰਪਾ.) | ਸ਼ਾਇਦ ਰੰਮੀ ਮੰਨ ਜਾਏ ਤੇ ਹੋਰ ਕਹਾਣੀਆਂ, ਪਟਿਆਲਾ : ਗ੍ਰੇਸੀਅਸ ਬੁੱਕਸ, 2016 |
| ਰੰਧਾਵਾ, ਸੁਖਵਿੰਦਰ ਸਿੰਘ (ਸੰਪਾ.) | ਗਲਪ ਚਿੰਤਨ, ਜਲੰਧਰ : ਸੁੰਦਰ ਬੁੱਕ ਡਿਪੋ, 2000 |
| – ਉਹੀ – | ਕਥਾ-ਚਿੰਤਨ, ਜਲੰਧਰ : ਸੁੰਦਰ ਬੁੱਕ ਡਿਪੋ, 2004 |
| ਵਿਰਕ, ਕੁਲਵੰਤ ਸਿੰਘ | ਕਹਾਣੀ ਕਲਾ ਤੇ ਮੇਰਾ ਅਨੁਭਵ, ਪਟਿਆਲਾ : ਭਾਸ਼ਾ ਵਿਭਾਗ ਪੰਜਾਬ, 1967 |


## ਰਸਾਲੇ/ਅਖ਼ਬਾਰ


| | |
|---|---|
| Pakha Sanjam | Vol. VIII, Patiala : Punjabi Univesity |
| ਸ਼ਬਦ | ਅੰਕ 29, ਜਨਵਰੀ-ਮਾਰਚ, 1999 |
| ਸਿਰਜਣਾ | ਅੰਕ 111, ਜਨਵਰੀ-ਮਾਰਚ, 1999 |
| ਦੇਸ਼ ਸੇਵਕ | ਜਿਲਦ ਨੰ: 5, ਅੰਕ 160, 11 ਜੂਨ 2000 |
| ਦੇਸ਼ ਸੇਵਕ | ਜਿਲਦ ਨੰ: 5, ਅੰਕ 312, 12 ਨਵੰਬਰ 2000 |
| ਨਵਾਂ ਜ਼ਮਾਨਾ | ਜਿਲਦ ਨੰ: 47, ਅੰਕ 181, 29 ਨਵੰਬਰ, 1998 |
| ਨਵਾਂ ਜ਼ਮਾਨਾ | ਜਿਲਦ ਨੰ: 53, ਅੰਕ 173, 21 ਨਵੰਬਰ 2004 |


## ਸ਼ੋਧ-ਪ੍ਰਬੰਧ/ਖੋਜ-ਪੱਤਰ


| | |
|---|---|
| ਸਰਬਜੀਤ ਸਿੰਘ (ਡਾ.) | ਖੂਹ ਗਿੜਦਾ ਹੈ : ਮਾਨਸਿਕ ਦਬਾਓ ਦਾ ਬਿਰਤਾਂਤ, ਲੁਧਿਆਣਾ, ਜਨਵਰੀ 2005 ਨੂੰ ਕਰਵਾਈ ਗੋਸ਼ਟੀ ਸਮੇਂ ਪੜ੍ਹਿਆ ਗਿਆ ਪੱਤਰ। |
| ਸੁਰਜੀਤ ਸਿੰਘ (ਡਾ.) | ਵਰਤਮਾਨ ਮੁਲਾਂਕਣੀ ਸੰਦਰਭ ਅਤੇ ਅਜਮੇਰ ਸਿੱਧੂ ਦੀ ਕਹਾਣੀ, ਜਲੰਧਰ, ਦਸੰਬਰ 1998 ਨੂੰ ਕਰਵਾਈ ਗੋਸ਼ਟੀ ਸਮੇਂ ਪੜ੍ਹਿਆ ਗਿਆ ਪੱਤਰ। |
| – ਉਹੀ – | ਅਜਮੇਰ ਸਿੱਧੂ ਰਚਿਤ : ਤੁਰਦੇ ਪੈਰਾਂ ਦੀ ਦਾਸਤਾਨ-ਨਕਸਲੀ ਲਹਿਰ ਦੇ ਲੇਖਾ-ਜੋਖਾ, ਨਵਾਂ ਸ਼ਹਿਰ, ਦਸੰਬਰ 2003 ਨੂੰ ਕਰਵਾਈ ਗੋਸ਼ਟੀ ਸਮੇਂ ਪੜ੍ਹਿਆ ਗਿਆ ਪੱਤਰ। |
| ਧੀਰ, ਕੁਲਦੀਪ ਸਿੰਘ (ਡਾ.) | ਰੂਸੀ ਰੂਪਵਾਦ, ਖੋਜ ਪੱਤ੍ਰਿਕਾ (ਭਾਗ 2), ਸਾਹਿਤਕਵਾਦ ਅੰਕ 32, (ਸੰਪਾ.) ਰਤਨ ਸਿੰਘ ਜੱਗੀ, ਪਟਿਆਲਾ : ਪੰਜਾਬੀ ਯੂਨੀਵਰਸਿਟੀ, ਸਤੰਬਰ 1998 |

## Encyclopaedias and Dictionaries


- Dictionary of Philosophy, Moscow : Progress Publication Co., 1984
- Great Soviet Encyclopaedia, Third edition, vol. 10, Moscow, Sovetskaia Entsiklopaedia publishing house, 1970
- The New Encyclpaedia of Britannica, Vol. 6, Micropaedia Ready Refeence, 15th edition, 1768

| | |
|---|---|
| ਜੱਗੀ, ਰਤਨ ਸਿੰਘ (ਡਾ.) | ਪੰਜਾਬੀ ਸਾਹਿਤ ਸੰਦਰਭ ਕੋਸ਼, ਪਟਿਆਲਾ : ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, 1994 |
| ਨਾਭਾ, ਭਾਈ ਕਾਨ੍ਹ ਸਿੰਘ | ਮਹਾਨ ਕੋਸ਼, ਪਟਿਆਲਾ : ਭਾਸ਼ਾ ਵਿਭਾਗ ਪੰਜਾਬ, ਚੌਥੀ ਵਾਰ 1981 (ਭਾਗ 1, 2) |


✪✪✪